ਮਾਰਕਸਵਾਦ ਦਾ ਇਤਿਹਾਸਿਕ ਵਿਕਾਸ-2



# ਸਮਾਜਵਾਦ ਦੀਆਂ ਸਮੱਸਿਆਵਾਂ, ਪ੍ਰੂੰਜੀਵਾਦੀ ਮੁੜਬਹਾਲੀ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ

• ਸ਼ਸ਼ੀ ਪ੍ਰਕਾਸ਼

# ਭੂਮਿਕਾ

ਕਿਤਾਬ ਦੇ ਰੂਪ 'ਚ ਪ੍ਰਕਾਸ਼ਿਤ ਹੋ ਰਹੇ ਇਸ ਲੇਖ ਅਤੇ ਇਸਦੇ ਪੂਰਕ ਦੀ ਰਚਨਾ ਪੰਜ ਸਾਲ ਪਹਿਲਾਂ ਹੋਈ ਸੀ ਜਦ ਉਸ ਸਮੇਂ ਦੇ ਸੋਵੀਅਤ ਸੰਘ ਅਤੇ ਪੂਰਬੀ ਯੂਰਪ ਦੇ ਦੇਸ਼ਾਂ 'ਚ ਵਾਪਰ ਰਹੀਆਂ ਘਟਨਾਵਾਂ ਨੂੰ 'ਸਮਾਜਵਾਦ ਦੀ ਹਾਰ' ਕਮਿਊਨਿਸਟ ਸੱਤ੍ਹਾ ਦੇ ਪਤਣ' ਅਤੇ 'ਸਮਾਜਵਾਦੀ ਢਾਂਚੇ ਦੇ ਖਿੰਡਾਅ' ਦੇ ਰੂਪ 'ਚ ਦੇਖਿਆ ਜਾ ਰਿਹਾ ਸੀ ਅਤੇ ਪੱਛਮੀ ਬੁੱਧੀਜੀਵੀ ਅਤੇ ਉਹਨਾਂ ਦੀਆਂ ਪੱਤਲ਼ਾਂ ਚੱਟਣ ਵਾਲੇ ਤੀਜੀ ਦੁਨੀਆਂ ਦੇ ਕਾਲਮ ਨਵੀਸ (ਪੱਛਮੀ) 'ਲੋਕਤੰਤਰ ਦੀ ਜਿੱਤ' ਉੱਤੇ ਖੁਸ਼ੀਆਂ ਮਨਾ ਰਹੇ ਸਨ।

ਉਦੋਂ ਸਾਰੀ ਦੁਨੀਆਂ ਵਿੱਚ ਇੱਕ ਵਾਰ ਫਿਰ 'ਇਤਿਹਾਸ ਦਾ ਅੰਤ', 'ਵਿੱਚਾਰਧਾਰਾ ਦਾ ਅੰਤ' ਆਦਿ ਦਾ ਸ਼ੋਰ ਸੀ। ਗੋਰਬਾਚੇਵ ਅਤੇ ਯੇਲਤਸਿਨ ਦੇ ਦੌਰ 'ਚ ਬਹੁਤੇ ਮਾਰਕਸਵਾਦੀ 'ਮੁਕਤ ਚਿੰਤਕ' ਪਹਿਲਾਂ 'ਖੁੱਲ੍ਹੇਪਣ' ਦੇ ਮੁਰੀਦ ਹੋਏ ਫਿਰ ਉੱਤਰ-ਆਧੁਨਿਕਤਾਵਾਦ, ਉੱਤਰ ਮਾਰਕਸਵਾਦ ਆਦਿ-ਆਦਿ ਦੇ ਭੋਂਪੂ ਬਣ ਗਏ। ਪਰ ਅਫਸੋਸ! ਉਹਨਾਂ ਦੇ ਸਾਰੇ ਦਾਰਸ਼ਨਿਕ ਵਿਮਰਸ਼ ਪੂੰਜੀਵਾਦੀ ਦੁਨੀਆਂ ਨੂੰ ਉਸ ਦੀਆਂ ਲਾਇਲਾਜ ਸਮੱਸਿਆਵਾਂ ਤੋਂ ਮੁਕਤੀ ਦਾ ਰਾਹ ਨਾ ਦਿਖਾ ਸਕੇ । ਨੀਤਸ਼ੇ, ਸਪੈਂਗਲਰ, ਟਾਇੰਨਬੀ, ਡੈਨਿਅਲ ਬੇਲ ਆਦਿ ਦੀਆਂ ਪ੍ਰੇਤ ਆਤਮਾਵਾਂ ਜਾਗੀਆਂ ਵੀ ਤਾਂ ਇੰਝ ਕਿ ਪੂਰਾ ਪੂੰਜੀਵਾਦੀ ਸੰਸਾਰ ਨਿਰਾਸ਼ਾਵਾਦੀ ਰੁਦਨ ਨਾਲ ਭਰ ਗਿਆ। 'ਸਮਾਜਵਾਦ ਦੇ ਪਤਣ ਦੀ 'ਪਾਗਲਪਣ ਭਰੀ ਜਿੱਤ ਦੀ ਖੁਸ਼ੀ' (ਕੇਹੀ ਵਿਡੰਬਨਾ) ਹੈ ਕਿ ਇਹ ਸ਼ਬਦ ਖੁਦ ਉੱਤਰ-ਆਧੁਨਿਕਤਾਵਾਦ ਦੇ ਮਸੀਹਾ ਜੈਕ ਦੈਰਿਦਾ ਦੇ ਹਨ।) ਛੇਤੀ ਹੀ ਦੁਖਦਾਇੱਕ ਰੁਦਨ ਅਤੇ ਡਰਾਉਣੀਆਂ ਚੀਖਾਂ ਵਿੱਚ ਗੁੰਮ ਹੋ ਗਈ।

ਪੰਜ ਸਾਲਾਂ ਦਾ ਸਮਾਂ ਬੀਤ ਚੁੱਕਿਆ ਹੈ। ਇਸ ਦੌਰਾਨ ਸੰਸਾਰ ਪੂੰਜੀਵਾਦ ਦੇ ਪਾਪਾਂ ਦਾ ਵਿਸ਼ਵ-ਵਿਆਪੀ ਘੜਾ ਕੁੱਝ ਹੋਰ ਭਰ ਗਿਆ ਹੈ। ਮੁਕਤ ਬਾਜ਼ਾਰ ਦੇ ਸਵਰਗ ਦਾ ਬਹੁ ਪ੍ਰਚਾਰਿਤ ਸੁਪਨਾ ਜਦੋਂ ਰੂਸ, ਸੋਵੀਅਤ ਸੰਘ ਦਾ ਅੰਗ ਰਹੇ ਦੇਸ਼ਾਂ ਅਤੇ ਪੂਰਬੀ ਯੂਰਪ 'ਚ ਸਾਕਾਰ ਹੋਇਆ ਤਾਂ ਲੋਕਾਂ ਨੇ ਦੇਖਿਆ ਕਿ ਇਹ ਤਾਂ ਲੁੱਟ, ਮਹਿੰਗਾਈ, ਬੇਰੁਜ਼ਗਾਰੀ, ਅਮੀਰ-ਗਰੀਬ ਦੇ ਵਿੱਚ ਵਧਦਾ ਪਾੜਾ, ਕਤਲ, ਬਲਾਤਕਾਰ, ਵੇਸਵਾਗਮਨੀ, ਲੁੱਟਮਾਰ ਨੈਤਿਕ ਪਤਨ ਅਤੇ ਮਾਨਸਿਕ ਬਿਮਾਰੀਆਂ ਦਾ ਸਦੀਆਂ ਪੁਰਾਣਾ ਉਹੀ ਕਲਾਸਕੀ ਪੂੰਜੀਵਾਦੀ ਨਰਕ ਹੈ ਜਿਹੜਾ ਦੁਨੀਆਂ ਦੇ ਨਰਕੀ ਦੇਸ਼ਾਂ (ਤੀਜੀ ਦੁਨੀਆਂ) ਤੋਂ ਲੈ ਕੇ ਸ਼ੋਹਰਤ ਦੇ ਪੱਛਮੀ ਸਿੱਖਰ ਤੱਕ ਫੈਲਿਆ ਹੋਇਆ ਹੈ।

ਸੰਸਾਰ ਪੂੰਜੀਵਾਦ ਦੀਆਂ ਅੱਜ ਦੀਆਂ ਬਿਮਾਰੀਆਂ ਜਾਣੀਆਂ-ਪਛਾਣੀਆਂ ਹਨ ਪਰ ਉਹਨਾਂ ਦਾ ਸੁਭਾਅ ਅੱਜ ਹਮੇਸ਼ਾਂ ਨਾਲੋਂ ਵਧੇਰੇ ਸਪਸ਼ਟ ਰੂਪ 'ਚ ਲਾਇਲਾਜ ਅਤੇ

ਸਰੂਪ ਵਧੇਰੇ ਭਿਆਨਕ ਹੈ।

ਇਹਨਾਂ ਹਾਲਤਾਂ 'ਚ ਬੀਤੇ ਪੰਜ ਸਾਲਾਂ ਤੋਂ ਰੂਸ ਅਤੇ ਪੂਰਬੀ ਯੂਰਪ ਦੇ ਹੋਰ ਦੇਸ਼ਾਂ ਦੀ ਜਨਤਾ ਹੱਥਾਂ 'ਚ ਲੈਨਿਨ ਅਤੇ ਸਟਾਲਿਨ ਦੇ ਪੋਸਟਰ ਫੜੀ ਸੜਕਾਂ 'ਤੇ ਜਲੂਸ ਕੱਢ ਰਹੀ ਹੈ ਜੋ ਇਸ ਗੱਲ ਦਾ ਸਪਸ਼ੱਟ ਸੰਕੇਤ ਹੈ ਕਿ ਜਿਨ੍ਹਾਂ ਦੇਸ਼ਾਂ 'ਚ ਕਦੇ ਸਮਾਜਵਾਦੀ ਪ੍ਰਯੋਗ ਹੋਏ ਹਨ ਉਥੋਂ ਦੀ ਮਿਹਨਤਕਸ਼ ਜਨਤਾ ਪੂੰਜੀਵਾਦੀ-ਲੁੱਟ-ਦਾਬੇ, ਅਪਰਾਧ ਅਤੇ ਫਰੇਬ ਨੂੰ ਬਹੁਤ ਦਿਨਾਂ ਤੱਕ ਬਰਦਾਸ਼ਤ ਨਹੀਂ ਕਰ ਸਕਦੀ। ਮਜ਼ਦੂਰ ਇਨਕਲਾਬ ਦੇ ਸੰਸਾਰ ਇਤਿਹਾਸਿਕ ਮਹਾਂਯੁੱਧ ਦਾ ਦੂਸਰਾ ਦੌਰ ਸ਼ੁਰੂ ਹੋ ਚੁਕਿਆ ਹੈ।

ਐਨ ਇਸੇ ਸਮੇਂ ਦੁਨੀਆਂ ਦੇ ਪੈਮਾਨੇ 'ਤੇ ਮਜ਼ਦੂਰ ਤਾਕਤਾਂ ਇੱਕ ਵਾਰ ਫਿਰ ਬੁਨਿਆਦੀ ਵਿੱਚਾਰਧਾਰਕ ਸਵਾਲਾਂ ਦੇ ਰੂਬਰੂ ਖੜੀਆਂ ਹਨ। ਅਕਤੂਬਰ ਇਨਕਲਾਬ ਦੀਆਂ ਨਵੀਆਂ ਐਡੀਸ਼ਨਾਂ ਦੀ-ਸਫ਼ਲਤਾ ਦੀ ਬੁਨਿਆਦੀ ਗਾਰੰਟੀ ਇਹਨਾਂ ਸਵਾਲਾਂ ਦੇ ਹੱਲ 'ਤੇ ਹੀ ਨਿਰਭਰ ਕਰਦੀ ਹੈ ਕਿ-ਸੋਵੀਅਤ ਸੰਘ, ਪੂਰਬੀ ਯੂਰਪ ਦੇ ਦੇਸ਼ਾਂ ਅਤੇ ਚੀਨ ਆਦਿ ਦੇਸ਼ਾਂ 'ਚ ਪੂੰਜੀਵਾਦ ਦੀ ਮੁੜ-ਬਹਾਲੀ, ਕਿਉਂ ਹੋਈ ਅਤੇ ਕਦੋਂ ਹੋਈ? ਸਮਾਜਵਾਦੀ ਪ੍ਰਯੋਗਾਂ ਦੀਆਂ ਇਤਿਹਾਸਿਕ ਪ੍ਰਾਪਤੀਆਂ, ਅਸਫਲਤਾਵਾਂ, ਗਲਤੀਆਂ ਅਤੇ ਬਾਹਰਮੁਖੀ ਸੀਮਾਵਾਂ ਕੀ ਸਨ? ਸਮਾਜਵਾਦੀ ਸਮਾਜ ਦਾ ਸੁਭਾਅ ਅਤੇ ਖਾਸਾ ਕਿਸ ਤਰ੍ਹਾਂ ਦਾ ਹੁੰਦਾ ਹੈ? ਜੇਕਰ ਸਮਾਜਵਾਦ, ਜਮਾਤੀ ਸਮਾਜ ਤੋਂ ਜਮਾਤ ਰਹਿਤ ਸਮਾਜ ਦੇ ਵਿੱਚ ਇੱਕ ਲੰਬਾ ਸੰਗਰਾਂਦੀ ਦੌਰ ਹੈ ਅਤੇ ਇਸ ਲੰਬੇ ਸਮੇਂ ਦੇ ਦੌਰਾਨ ਜਮਾਤਾਂ (ਅਤੇ ਜਾਹਿਰਾ ਤੌਰ 'ਤੇ ਜਮਾਤੀ ਸੰਘਰਸ਼ ਵੀ) ਮੌਜੂਦ ਰਹਿੰਦੇ ਹਨ ਤਾਂ ਉਹ ਕਿਹੜੀਆਂ-ਕਿਹੜੀਆਂ ਜਮਾਤਾਂ ਹੁੰਦੀਆਂ ਹਨ ਅਤੇ ਜਮਾਤੀ ਸੰਬੰਧਾਂ ਦਾ ਖਾਸਾ ਕੀ ਹੁੰਦਾ ਹੈ? ਇਸ ਤਬਦੀਲੀ 'ਚੋਂ ਗੁਜ਼ਰ ਰਹੇ ਜਮਾਤੀ ਸਮਾਜ 'ਚ ਰਾਜ ਦਾ ਖਾਸਾ ਕੀ ਹੁੰਦਾ ਹੈ, ਉਹ ਕਿਸ ਜਮਾਤ ਦੇ ਹੱਥਾਂ 'ਚ ਹੁੰਦਾ ਹੈ ਯਾਨਿ ਸਮਾਜਵਾਦੀ ਸਮਾਜ 'ਚ ਰਾਜ ਅਤੇ ਇਨਕਲਾਬ ਦਾ ਸਵਾਲ ਕਿਸ ਰੂਪ 'ਚ ਮੌਜੂਦ ਹੁੰਦਾ ਹੈ ਅਤੇ ਕਿਸ ਤਰ੍ਹਾਂ ਹੱਲ ਕੀਤਾ ਜਾਂਦਾ ਹੈ? ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਬਾਰੇ ਮਾਰਕਸ, ਏਂਗਲਜ਼, ਲੇਨਿਨ, ਸਟਾਲਿਨ ਅਤੇ ਮਾਓ ਦੇ ਵਿੱਚਾਰ ਕੀ ਹਨ, ਇਸ ਸੰਕਲਪ ਦਾ ਲਗਾਤਾਰ ਵਿਕਾਸ ਕਿਸ ਰੂਪ ਵਿੱਚ ਹੋਇਆ ਅਤੇ ਇਸ ਦੇ ਅਮਲ ਦੇ ਇਤਿਹਾਸਿਕ ਤਜ਼ਰਬੇ ਸਾਨੂੰ ਕੀ ਦਸਦੇ ਹਨ? ਸਮਾਜਵਾਦੀ ਸਮਾਜ 'ਚ ਖੇਤੀ ਅਤੇ ਉਦਯੋਗ ਦੇ ਖੇਤਰ 'ਚ ਅਤੇ ਸਮੁੱਚੇ ਰੂਪ 'ਚ ਪੈਦਾਵਾਰੀ ਸਬੰਧਾਂ ਦੀ ਪ੍ਰਕ੍ਰਿਤੀ ਕੀ ਹੁੰਦੀ ਹੈ, ਉਨ੍ਹਾਂ 'ਚ ਮੰਡੀ ਦੀ ਅਤੇ ਬੁਰਜੂਆ ਅਧਿਕਾਰਾਂ ਦੀ ਕੀ ਸਥਿਤੀ ਹੁੰਦੀ ਹੈ, ਉਨ੍ਹਾਂ ਵਿੱਚ ਜਿਨਸ ਪੈਦਾਵਾਰ ਦਾ ਅਰਥਚਾਰਾ ਕਿਨ੍ਹਾਂ ਰੂਪਾਂ 'ਚ ਮੌਜੂਦ ਰਹਿੰਦਾ ਹੈ, ਸਮਾਜਵਾਦੀ ਸਮਾਜ ਦੇ ਸਿਆਸੀ-ਸੱਭਿਆਚਾਰਕ ਉੱਚ ਉਸਾਰ ਦਾ ਖਾਸਾ ਅਤੇ ਗਤੀਸ਼ੀਲਤਾ ਕੀ ਹੁੰਦੀ ਹੈ? ਅਤੇ ਨਿਰੰਤਰ ਬਦਲ ਰਹੇ ਆਰਥਿਕ ਆਧਾਰ ਨੂੰ ਉਹ ਕਿਸ ਤਰ੍ਹਾਂ ਪ੍ਰਭਾਵਿਤ ਕਰਦਾ ਹੈ? ਅਤੇ ਉਸ ਤੋਂ ਕਿਨ੍ਹਾਂ ਰੂਪਾਂ 'ਚ ਪ੍ਰਭਾਵਿਤ ਹੁੰਦੀ ਹੈ? ਆਦਿ-ਆਦਿ।

ਇਹਨਾਂ ਸਾਰੇ ਸਵਾਲਾਂ ਦੀ ਮੂਲ ਕੜੀ ਇਹ ਹੈ ਕਿ ਇੱਥੇ ਵੀ ਅਸੀਂ ਜਮਾਤੀ ਵਿਸ਼ਲੇਸ਼ਣ ਨੂੰ ਨਾ ਭੁੱਲੀਏ। ਸਮਾਜਵਾਦੀ ਸਮਾਜ ਜੇਕਰ ਜਮਾਤ ਹੀਣ ਸਮਾਜ ਨਹੀਂ ਤਾਂ ਉਸਦੇ ਜਮਾਤੀ ਖਾਸੇ ਨੂੰ ਸਮਝਣਾ ਪਵੇਗਾ ਤਾਂ ਕਿ ਮਜ਼ਦੂਰ ਜਮਾਤ ਦੇ ਇਨਕਲਾਬੀ

ਹਿਰਾਵਲ ਸਮਾਜਵਾਦੀ ਤਬਦੀਲੀ ਦੇ ਦੌਰਾਨ ਲੰਬੇ ਸਮੇਂ ਤੱਕ ਜਮਾਤੀ-ਸੰਘਰਸ਼ 'ਚ ਮਿਹਨਤਕਸ਼ ਲੋਕਾਈ ਨੂੰ ਅਗਵਾਈ ਦਿੰਦੇ ਰਹਿ ਸਕਣ।

ਅੱਜ ਸੋਧਵਾਦੀ ਪਾਰਟੀਆਂ ਅਤੇ ਮਾਰਕਸਵਾਦੀ ਅਕਾਦਮੀਸ਼ੀਅਨਾਂ ਤੋਂ ਲੈ ਕੇ ਕਮਿਊਨਿਸਟ ਇਨਕਲਾਬੀਆਂ ਦੇ ਜਿਆਦਾਤਰ ਧੜਿਆਂ ਤੱਕ ਦੇ ਵਿੱਚ ਰੂਸ, ਪੂਰਬੀ ਯੂਰਪ 'ਚ ਪੂੰਜੀਵਾਦੀ ਮੁੜਬਹਾਲੀ ਦੀਆਂ ਹਜ਼ਾਰਾਂ ਅਨੁਭਵ-ਵਾਦੀ ਅਲੋਚਨਾਵਾਂ-ਵਿਆਖਿਆਵਾਂ ਪੇਸ਼ ਕੀਤੀਆਂ ਜਾ ਰਹੀਆਂ ਹਨ, ਇਹਨਾਂ ਵਿਆਖਿਆਵਾਂ ਵਿਚ ਪਦਾਰਥਵਾਦੀ ਦਵੰਦਵਾਦੀ ਪੱਧਤੀ ਅਤੇ ਰਾਜ ਅਤੇ ਇਨਕਲਾਬ ਦੇ ਬੁਨਿਆਦੀ ਸਵਾਲ ਉੱਤੇ ਮਾਰਕਸਵਾਦੀ ਦ੍ਰਿਸ਼ਟੀਕੋਣ ਅਤੇ ਪਹੁੰਚ ਤੋਂ ਇਲਾਵਾ ਹੋਰ ਸਾਰੀਆਂ ਗੱਲਾਂ ਮੌਜੂਦ ਹੁੰਦੀਆਂ ਹਨ। ਅਕਾਦਮਿਕ, "ਮੌਲਿਕ" ਚਿੰਤਨਾਂ, ਸੂਤਰੀਕਰਨਾਂ ਦੀ ਘਟਾ ਜਿਹੀ ਛਾ ਗਈ ਹੈ। ਸਥਿਤੀ ਇਹ ਹੈ ਕਿ ਵਿਨੋਦ ਮਿਸ਼ਰਾ ਦੀ ਅਗਵਾਈ ਵਾਲੀ ਸੀ.ਪੀ.ਆਈ(ਐਮ.ਐਲ) ਇਕ ਪਾਸੇ ਮਾਓ-ਜੇ-ਤੁੰਗ ਅਤੇ ਉਸਦੀ ਅਗਵਾਈ 'ਚ ਚੀਨੀ ਕਮਿਊਨਿਸਟ ਪਾਰਟੀ ਦੁਆਰਾ ਖੁਰਸ਼ਚੇਵੀ ਸੋਧਵਾਦ ਦੇ ਵਿਰੁੱਧ ਚਲਾਈ ਗਈ 'ਮਹਾਨ ਬਹਿਸ' ਦੀ ਦੁਹਾਈ ਵੀ ਦਿੰਦੀ ਹੈ ਅਤੇ ਫਿਰ ਆਪਣੀ ਪਹਿਲੀ ਪੁਜੀਸ਼ਨ ਤੋਂ ਪਲਟਾ ਖਾ ਕੇ ਇਕਦਮ ਖੁਰਸ਼ਚੇਵੀ ਮਾਪਦੰਡਾਂ ਨੂੰ ਅਪਣਾਕੇ ਬ੍ਰੈਜ਼ਨੇਵ ਤੋਂ ਲੈ ਕੇ ਕੋਸੀਗਿਨ ਕਾਲ ਤੱਕ ਸੋਵੀਅਤ ਸੰਘ ਨੂੰ ਸਮਾਜਵਾਦੀ ਸਮਾਜ ਅਤੇ ਸੋਵੀਅਤ ਪਾਰਟੀ ਨੂੰ ਇਕ ਸਹੀ ਕਮਿਊਨਿਸਟ ਪਾਰਟੀ ਵੀ ਮੰਨਣ ਲਗਦੀ ਹੈ। ਇਸ ਦੇ ਨਾਲ ਹੀ ਉਹ ਦੇਸ਼ ਅੰਦਰ ਸੀ.ਪੀ.ਆਈ, ਸੀ.ਪੀ.ਐਮ. ਵਰਗੀਆਂ ਪਾਰਟੀਆਂ ਨੂੰ ਸਹੀ ਖੱਬੇ ਪੱਖੀ ਮੰਨ ਕੇ ਵਿਆਪਕ ਖੱਬੀ ਏਕਤਾ ਦੀ ਦੁਹਾਈ ਵੀ ਦੇਣ ਲਗਦੀ ਹੈ। ਉਹ ਪੂਰੀ ਦੁਨੀਆਂ ਦੇ ਪੂੰਜੀਵਾਦੀ ਵਿਚਾਰਕਾਂ ਅਤੇ ਸੋਧਵਾਦੀਆਂ ਵਾਂਗ ਰੂਸ 'ਚ ਪੂੰਜੀਵਾਦ ਦੀ ਮੁੜ ਬਹਾਲੀ 1990 'ਤੋਂ ਮੰਨਣ ਲਗਦੀ ਹੈ। ਹੁਣ ਸਵਾਲ ਉਠਦਾ ਹੈ ਕਿ ਆਖਿਰਕਾਰ ਸਮਾਜਵਾਦੀ ਸਮਾਜ ਅਤੇ ਸਮਾਜਵਾਦੀ ਪੈਦਾਵਾਰੀ ਸੰਬੰਧਾਂ ਦੀ ਬੁਨਿਆਦੀ ਪਹਿਚਾਣ ਜਾਂ ਲੱਛਣ ਕੀ ਹਨ? ਆਖਿਰਕਾਰ ਲੈਨਿਨ ਤੋਂ ਲੈ ਕੇ ਮਾਓ ਤੱਕ ਪ੍ਰਯੋਗ ਹੋ ਚੁਕੇ ਸ਼ਬਦ ਸੋਧਵਾਦ ਦੇ ਅਸਲ ਅਰਥ ਕੀ ਹਨ, ਇਸ ਦੀ ਪਹਿਚਾਣ ਜਾਂ ਮਾਪਦੰਡ ਕੀ ਹੈ? ਅੱਜ ਸਥਿਤੀ ਇਹ ਹੈ ਕਿ 'ਮਹਾਨ ਬਹਿਸ' 'ਚ ਨਿਰਪੱਖਤਾ ਦਾ ਰੁੱਖ ਅਪਨਾਉਣ ਵਾਲੀ ਸੀ.ਪੀ.ਐਮ. ਅਤੇ ਖੁਰਸ਼ਚੇਵੀ ਕਮਿਊਨਿਜ਼ਮ ਦਾ ਪੱਖ ਚੁਣਨ ਵਾਲੀ ਸੀ.ਪੀ.ਆਈ. ਜਿਹੀਆਂ ਪਾਰਟੀਆਂ (ਜੋ ਮਾਓ ਦੇ ਸਮੇਂ ਤੱਕ ਦੇ ਚੀਨ ਨੂੰ ਸਮਾਜਵਾਦੀ ਮੰਨਦੀ ਹੀ ਨਹੀਂ ਸੀ।) ਨੂੰ ਚੀਨੀ ਖੁਰਸ਼ਚੇਵ-ਡੇਂਗ-ਸਿਆਓ-ਪਿੰਗ ਦਾ "ਬਾਜ਼ਾਰ ਸਮਾਜਵਾਦ" ਸੱਚਾ ਸਮਾਜਵਾਦ ਨਜ਼ਰ ਆ ਰਿਹਾ ਹੈ ਕਿਉਂਕਿ ਯੇਲਤਸਿਨ ਨੇ ਰੂਸ 'ਚ ਸਮਾਜਵਾਦ ਦਾ ਨਾਸ਼ ਕਰ ਦਿੱਤਾ ਹੈ। ਅਖੌਤੀ "ਮਾਰਕਸਵਾਦੀ ਸਿਧਾਂਤਕਾਰ" ਦੇ ਰੂਪ 'ਚ ਨਵਾਂ ਅਵਤਾਰ ਲੈਣ ਵਾਲਾ ਸਾਹਿਤ-ਆਲੋਚਕ ਰਾਮਵਿਲਾਸ ਸ਼ਰਮਾ ਇਕ ਪਾਸੇ ਤਾਂ ਸਟਾਲਿਨ ਦੀ ਗੱਜ ਵੱਜਕੇ ਪ੍ਰਸ਼ੰਸਾ ਕਰਦਾ ਹੈ ਅਤੇ ਖੁਰਸ਼ਚੇਵ ਨੂੰ ਗਲਤ ਦਸਦਾ ਹੈ, ਦੂਜੇ ਪਾਸੇ ਉਹ ਯੇਲਤਸਿਨ ਤੋਂ ਪਹਿਲਾਂ ਦੇ ਸੋਵੀਅਤ ਸਮਾਜ ਨੂੰ ਸਮਾਜਵਾਦੀ ਵੀ ਮੰਨਦਾ ਹੈ। ਦਿਲਚਸਪ ਗੱਲ ਇਹ ਹੈ ਕਿ ਖਰੁਸ਼ਚੇਵ ਤੋਂ ਵੀ ਦੋ ਕਦਮ ਅੱਗੇ ਜਾ ਕੇ ਯੂਰੋ-ਕਮਿਊਨਿਸਟਾਂ ਅਤੇ ਨਵ ਖੱਬੇਪੱਖੀਆਂ ਦੇ

ਸੁਰ 'ਚ ਸੁਰ ਮਿਲਾਉਂਦੇ ਹੋਏ ਉਹ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੇ ਸੰਕਲਪ ਨੂੰ ਹੀ ਸਾਰੀਆਂ ਬੁਰਾਈਆਂ ਦੀ ਜੜ ਮੰਨਣ ਲੱਗਦਾ ਹੈ ਅਤੇ ਲੋਕਤੰਤਰ ਦੀ ਧਾਰਨਾ ਦੀ ਦੁਹਾਈ ਦੇਣ ਲੱਗਦਾ ਹੈ। ਉਦੋਂ ਉਹ ਇਹ ਨਹੀਂ ਦੱਸਦਾ ਕਿ ਪ੍ਰੋਲੇਤਾਰੀ ਤਾਨਾਸ਼ਾਹੀ ਦੀ ਧਾਰਨਾ 'ਤੇ ਦ੍ਰਿੜਤਾ ਨਾਲ ਅਡਿੱਗ ਰਹਿਣ ਵਾਲੇ ਸਟਾਲਿਨ ਸਹੀ ਕਿਵੇਂ ਸਨ ਅਤੇ ' ਸਮੁੱਚੀ ਜਨਤਾ ਦੇ ਰਾਜ' ਅਤੇ "ਸਮੁੱਚੀ ਜਨਤਾ ਦੀ ਪਾਰਟੀ" ਦੀ ਗੱਲ ਕਰਨ ਵਾਲਾ ਖੁਰਸ਼ਚੇਵ ਗਲਤ ਕਿਵੇਂ ਸੀ? ਉਸ ਸਮੇਂ ਉਹ ਇਹ ਵੀ ਨਹੀਂ ਦਸਦਾ ਕਿ ਉਸ ਦੀ ਇਹ ਪੋਜ਼ੀਸ਼ਨ ਨਵੀਂ ਨਹੀਂ ਹੈ ਬਲਕਿ ਇਕ ਸਦੀ ਪੁਰਾਣੀ ਹੈ। 'ਲਾਸਾਲ' ਦੇ ਵਿਰੁੱਧ ਬਹਿਸ 'ਚ ਮਾਰਕਸ ਨੇ ਅਤੇ ਕਾਊਟਸਕੀ ਵਿਰੁੱਧ ਬਹਿਸ 'ਚ ਲੈਨਿਨ ਨੇ ਕਾਫੀ ਤਰਕਾਂ ਨਾਲ 'ਮੁਕਤ-ਰਾਜ' ਅਤੇ 'ਵਰਗਾਂ ਤੋਂ ਉੱਪਰ ਲੋਕਤੰਤਰ' ਦੀਆਂ ਭੁਲੇਖਾ ਪਾਊ ਧਾਰਨਾਵਾਂ ਦੀਆਂ ਧੱਜੀਆਂ ਉਡਾਈਆਂ ਸਨ। ਮਾਰਕਸ ਅਤੇ ਲੈਨਿਨ ਨੇ ਇਹ ਸਪਸ਼ਟ ਕੀਤਾ ਸੀ ਕਿ ਮਜ਼ਦੂਰ ਇਨਕਲਾਬ ਦਾ ਵਿਗਿਆਨ ਜਮਾਤੀ ਸੰਘਰਸ਼ ਦੇ ਨਾਲ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਮਨਜ਼ੂਰੀ ਨੂੰ ਵੀ ਬੁਨਿਆਦੀ ਤੱਤ ਮੰਨਦਾ ਹੈ। ਰਾਮਵਿਲਾਸ ਸ਼ਰਮਾ ਸਮਾਜਵਾਦੀ ਸਮਾਜ ਦੇ ਪੈਦਾਵਾਰੀ ਸੰਬੰਧਾਂ ਅਤੇ ਜਮਾਤੀ ਸੰਬੰਧਾਂ ਦੇ ਵਿਸ਼ਲੇਸ਼ਣ ਦੇ ਬਿਨਾਂ ਸਿਰਫ਼ ਸਾਮਰਾਜੀ ਵਿੱਤੀ ਪੂੰਜੀ ਦੀ ਘੁਸਪੈਠ ਨੂੰ ਹੀ ਸਮਾਜਵਾਦ ਦੀ ਹਾਰ ਦਾ ਮੂਲ ਕਾਰਨ ਮੰਨਦਾ ਹੈ।

ਕੁਲ ਮਿਲਾ ਕੇ ਉਜੱਡ ਪਦਾਰਥਵਾਦ ਅਤੇ ਅਨੁਭਵਵਾਦੀ ਵਿਸ਼ਲੇਸ਼ਣਾਂ ਅਤੇ ਤਰ੍ਹਾਂ-ਤਰ੍ਹਾਂ ਦੀਆਂ "ਮੁਕਤ ਚਿੰਤਨ ਧਾਰਾਵਾਂ" ਦੇ ਸ਼ੋਰ ਸ਼ਰਾਬੇ 'ਚ ਮਾਰਕਸਵਾਦੀ ਵਿਸ਼ਲੇਸ਼ਣ ਪੱਧਤੀ ਜਿਵੇਂ ਗੁੰਮ ਹੋ ਗਈ ਹੈ। ਰਾਮ ਵਿਲਾਸ ਸ਼ਰਮਾ ਜਿਹੇ ਬੁੱਧੀਜੀਵੀਆਂ, ਵਿਨੋਦ ਮਿਸ਼ਰਾਂ ਬ੍ਰਾਂਡ ਦੇ ਸੋਧਵਾਦੀਆਂ ਨੇ ਰਾਜ ਅਤੇ ਇਨਕਲਾਬ ਦੇ ਬਾਰੇ 'ਚ ਪ੍ਰੋਲੇਤਾਰੀ ਤਾਨਾਸ਼ਾਹੀ ਦੇ ਬਾਰੇ 'ਚ,ਸਮਾਜਵਾਦੀ ਤਬਦੀਲੀ ਦੇ ਖਾਸੇ ਦੇ ਬਾਰੇ 'ਚ ਨਾ ਸਿਰਫ ਮਾਓ ਅਤੇ ਸਟਾਲਿਨ ਦੀਆਂ ਸਗੋਂ ਮਾਰਕਸ ਤੋਂ ਲੈ ਕੇ ਲੈਨਿਨ ਤੱਕ ਦੀਆਂ ਬੁਨਿਆਦੀ ਸਿੱਖਿਆਵਾਂ 'ਤੇ ਧੂੜ ਅਤੇ ਰਾਖ ਦੀ ਇਕ ਪਰਤ ਜਿਹੀ ਚੜ੍ਹਾ ਦਿੱਤੀ ਹੈ। ਪੂੰਜੀਵਾਦ ਦੇ ਬਾਰੇ 'ਚ ਆਪਣੀਆਂ "ਮੌਲਿਕ ਧਾਰਨਾਵਾਂ" ਦਿੰਦੇ ਹੋਏ ਸਾਰੇ ਨਵਮਾਰਕਸਵਾਦੀ ਬ੍ਰਾਂਡਾਂ ਦੇ ਚਿੰਤਕ ਕਦੇ ਇਸ ਗੱਲ ਦੀ ਚਰਚਾ ਹੀ ਨਹੀਂ ਕਰਦੇ ਕਿ ਲੈਨਿਨ ਅਤੇ ਮਾਓ ਨੇ (ਅਤੇ ਇਥੋਂ ਤੱਕ ਕਿ ਮਾਰਕਸ ਨੇ ਵੀ) ਸਮਾਜਵਾਦੀ ਸਮਾਜ ਦੇ ਜਮਾਤੀ ਖਾਸੇ, ਸਮਾਜਵਾਦੀ ਸਮਾਜ 'ਚ ਜਮਾਤੀ ਸੰਘਰਸ਼ ਦੇ ਸਰੂਪ, ਸਮਾਜਵਾਦੀ ਸਮਾਜ 'ਚ ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਅਤੇ ਉਸਾਰ ਢਾਂਚਿਆਂ ਦੇ ਵੱਖ-ਵੱਖ ਰੂਪਾਂ ਦੀ ਮੌਜੂਦਗੀ ਅਤੇ ਨਵ ਜਨਮੇ ਸਮਾਜਵਾਦ ਦੀਆਂ ਸਮੱਸਿਆਵਾਂ ਦੇ ਬਾਰੇ 'ਚ ਕੀ-ਕੀ ਲਿਖਿਆ ਹੈ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਕਿਨ੍ਹਾਂ-ਕਿਨ੍ਹਾਂ ਸਰੋਤਾਂ ਅਤੇ ਸੰਭਾਵਨਾਵਾਂ ਦੀ ਚਰਚਾ ਕੀਤੀ ਹੈ? ਇਹਨਾਂ ਖੂਹ ਦੇ ਡੱਡੂਪੁਣੇ ਵਾਲੀਆਂ ਸੋਚਾਂ ਦਾ ਨਤੀਜਾ ਹੈ ਕਿ ਪੱਛਮੀ ਪੂੰਜੀਵਾਦ ਦੇ ਪ੍ਰਤੀ ਆਮ ਜਨਤਾ ਦੀ ਬੇਹੱਦ ਨਫ਼ਰਤ ਦੇ ਨਤੀਜੇ ਵਜੋਂ ਰੂਸ ਅਤੇ ਪੂਰਬੀ ਯੂਰਪ ਦੇ ਜ਼ਿਆਦਾਤਰ ਦੇਸ਼ਾਂ ਦੀਆਂ ਚੋਣਾਂ 'ਚ ਅਖੌਤੀ ਕਮਿਊਨਿਸਟਾਂ ਅਤੇ ਸਾਬਕਾ ਕਮਿਊਨਿਸਟਾਂ ਦੀ ਜੋ ਜਿੱਤ ਹੋਈ ਹੈ, ਉਸ 'ਤੇ ਸਾਰੇ ਬ੍ਰਾਂਡਾਂ ਦੇ ਨਵ-ਖੱਬੇ ਪੱਖੀ ਖੁਸ਼ੀਆਂ ਮਨਾ ਰਹੇ ਹਨ

ਅਤੇ ਇੱਕ ਵਾਰ ਫਿਰ ਜਨਤਾ 'ਚ ਭਰਮ ਪੈਦਾ ਕਰ ਰਹੇ ਹਨ।

ਮਜ਼ਦੂਰ ਇਨਕਲਾਬਾਂ ਅਤੇ ਮਜ਼ਦੂਰ ਜਮਾਤ ਦੀ ਭਾਵੀ ਸਫ਼ਲਤਾ ਦੀ ਬੁਨਿਆਦੀ ਅਤੇ ਪ੍ਰਮੁੱਖ ਗਰੰਟੀ ਹੈ, ਬੀਤੇ ਦੀਆਂ ਅਸਫ਼ਲਤਾਵਾਂ ਦੇ ਬੁਨਿਆਦੀ ਕਾਰਨਾਂ ਦੀ ਗਹਿਰੀ ਸਮਝਦਾਰੀ। ਇਸ ਦਿਸ਼ਾ 'ਚ ਗੰਭੀਰ ਅਧਿਐਨ ਚਿੰਤਨ ਦੇ ਵਿਸਥਾਰਤ ਖੇਤਰ ਦਾ ਬੂਹਾ ਖੋਲ੍ਹਣ ਦੇ ਮੰਤਵ ਨਾਲ ਪੇਸ਼ ਇਹ ਲੇਖ ਅੱਜ ਵੀ ਉਨਾ ਹੀ ਪ੍ਰਸੰਗਿਕ ਹੈ ਜਿੰਨਾ ਪੰਜ ਸਾਲ ਪਹਿਲਾਂ ਸੀ। ਅਸੀਂ ਇਕ ਵਾਰ ਫਿਰ ਇਸ ਸਵਾਲ ਉੱਤੇ ਖੁੱਲੇ ਵਾਦ-ਵਿਵਾਦ ਦਾ ਸੱਦਾ ਦਿੰਦੇ ਹਾਂ ਜਿਵੇਂ ਕਿ 1990 ਦੇ ਪੰਜ ਰੋਜ਼ਾ ਸਰਬ ਭਾਰਤੀ ਸੈਮੀਨਾਰ ਦੌਰਾਨ ਕੀਤਾ ਸੀ। ਪਾਠਕਾਂ ਨੂੰ ਸਾਡੀ ਅਪੀਲ ਹੈ ਕਿ ਉਹ ਸਮਾਜਵਾਦੀ ਪ੍ਰਯੋਗਾਂ, ਉਹਨਾਂ ਦੀਆਂ ਹਾਰਾਂ ਦੇ ਕਾਰਨਾਂ ਦਾ ਵਿਸ਼ਲੇਸ਼ਣ ਅਤੇ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਆਦਿ ਦੇ ਬਾਰੇ 'ਚ ਸਾਰੇ ਭਾਂਤ-ਭਾਂਤ ਦੇ 'ਮਾਰਕਸਵਾਦੀਆਂ', ਅਕਾਦਮੀਸ਼ਨਾਂ ਦੇ ਵਿਸ਼ਲੇਸ਼ਣਾਂ ਨੂੰ ਜ਼ਰੂਰ ਪੜਨ, ਪਰ ਉਸ ਤੋਂ ਪਹਿਲਾਂ ਇਹ ਅਧਿਐਨ ਵੀ ਕਰ ਲੈਣਾ ਜ਼ਰੂਰੀ ਹੈ ਕਿ ਇਹਨਾਂ ਸਾਰੇ ਬੁਨਿਆਦੀ ਸਵਾਲਾਂ ਉੱਤੇ ਕੌਮਾਂਤਰੀ ਮਜ਼ਦੂਰ ਜਮਾਤ ਦੇ ਮਹਾਨ ਅਧਿਅਪਕਾਂ ਅਤੇ ਆਗੂਆਂ-ਮਾਰਕਸ, ਏਂਗਲਜ਼, ਲੈਨਿਨ, ਸਟਾਲਿਨ ਅਤੇ ਮਾਓ ਨੇ ਕੀ ਕਿਹਾ ਅਤੇ ਲਿਖਿਆ ਹੈ ਅਤੇ ਪਿਛਲੇ ਇਨਕਲਾਬੀ ਪ੍ਰਯੋਗਾਂ ਦੇ ਅਨੁਭਵਾਂ ਦਾ ਖੁਦ ਇਨਕਲਾਬੀ ਅਭਿਆਸ 'ਚ ਲੱਗੀਆਂ ਅਨੁਭਵੀ ਇਨਕਲਾਬੀ ਪਾਰਟੀਆਂ ਅਤੇ ਉਹਨਾਂ ਦੇ ਆਗੂਆਂ ਨੇ ਕੀ ਨਿਚੋੜ ਕੱਢਿਆ ਹੈ। ਜੋ ਮੰਨਦੇ ਹਨ ਕਿ ਮਾਰਕਸਵਾਦ ਕਰਮਾਂ ਦਾ ਮਾਰਗਦਰਸ਼ਕ ਸਿਧਾਂਤ ਹੈ' ਉਹਨਾਂ ਦੀ ਪੱਧਤੀ ਇਹੋ ਹੋਣੀ ਚਾਹੀਦੀ ਹੈ।

ਇਸ ਲੇਖ 'ਚ ਵਿਸਥਾਰਤ ਵਿਸ਼ਲੇਸ਼ਣ ਅਤੇ ਮਾਰਕਸ, ਲੈਨਿਨ, ਸਟਾਲਿਨ ਦੇ ਵਿਸਥਾਰਤ ਹਵਾਲਿਆਂ ਨਾਲ ਇਹ ਧਾਰਨਾ ਪੇਸ਼ ਕੀਤੀ ਗਈ ਹੈ ਕਿ ਸਮਾਜਵਾਦ ਜਮਾਤੀ ਸਮਾਜ ਅਤੇ ਜਮਾਤਹੀਣ ਸਮਾਜ ਦੇ ਵਿਚ ਇੱਕ ਲੰਬਾ ਸੰਗਰਾਂਦੀ ਦੌਰ ਹੁੰਦਾ ਹੈ। ਇਸ ਦੌਰ 'ਚ ਵੀ ਸਮਾਜ 'ਚ ਜਮਾਤਾਂ, ਪੂੰਜੀਵਾਦ ਪੈਦਾਵਾਰੀ ਸੰਬੰਧ, ਲੁੱਟ ਤੇ ਪੂੰਜੀਵਾਦੀ ਅਤੇ ਹੋਰ ਜਮਾਤੀ ਉੱਚ ਉਸਾਰ ਮੌਜੂਦ ਰਹਿੰਦੇ ਹਨ। ਸਮਾਜਵਾਦੀ ਤਬਦੀਲੀ ਦੇ ਇਸ ਲੰਬੇ ਦੌਰ 'ਚ ਲੰਬੇ ਸਮੇਂ ਤੱਕ ਪੁਰਾਣੀਆਂ ਲੋਟੂ ਜਮਾਤਾਂ, ਸਮਾਜਵਾਦੀ ਸਮਾਜਿਕ ਸੰਰਚਨਾ ਦੇ ਅੰਦਰ ਪੈਦਾ ਹੋਈਆਂ ਬੁਰਜੂਆ ਜਮਾਤਾਂ ਅਤੇ ਉਹਨਾਂ ਦੀ ਸਹਾਇਤਾ ਲਈ ਤਿਆਰ ਬਰ ਤਿਆਰ ਖੜ੍ਹੇ ਸਾਮਰਾਜ ਵੱਲੋਂ ਪੂੰਜੀਵਾਦੀ ਮੁੜ ਬਹਾਲੀ ਦੀਆਂ ਸੰਭਾਵਨਾਵਾਂ ਅਟੱਲ ਤੌਰ ਤੇ ਮੌਜੂਦ ਰਹਿੰਦੀਆਂ ਹਨ। ਮਾਨਵੀ ਇਤਿਹਾਸ 'ਚ ਮਜ਼ਦੂਰ ਇਨਕਲਾਬ ਪਹਿਲੇ ਅਜਿਹੇ ਇਨਕਲਾਬ ਹਨ ਜਿਹਨਾਂ ਦਾ ਟੀਚਾ ਜਮਾਤ ਰਹਿਤ ਲੁੱਟ ਰਹਿਤ ਸਮਾਜ ਬਣਾਉਣਾ ਹੈ, ਭਾਵ ਅੰਤ ਵਿਚ ਜਮਾਤਾਂ ਅਤੇ ਰਾਜ ਨੂੰ ਹੀ ਲੋਪੀਕਰਨ ਦੀ ਪ੍ਰਕ੍ਰਿਆ ਨਾਲ ਖਤਮ ਕਰ ਦੇਣਾ ਹੈ। ਇੱਥੇ ਇਸ ਨਜ਼ਰੀਏ ਤੋਂ ਇਹ ਸਮਝਣਾ ਔਖਾ ਨਹੀਂ ਕਿ ਸਮਾਜਵਾਦ ਦੇ ਅੰਤਰਗਤ ਜਾਰੀ ਜਮਾਤੀ ਸੰਘਰਸ਼ ਪਹਿਲਾਂ ਹਮੇਸ਼ਾਂ ਦੀ ਤੁਲਨਾ 'ਚ ਜ਼ਿਆਦਾ ਗੁੰਝਲਦਾਰ, ਤਿੱਖਾ ਅਤੇ ਲੰਬੇ ਸਮੇਂ ਤੱਕ ਚਲਣ ਵਾਲਾ ਹੋਵੇਗਾ ਅਤੇ ਜਿਵੇਂ ਕਿ ਲੈਨਿਨ ਅਤੇ ਮਾਓ ਨੇ ਵਾਰ-ਵਾਰ ਇਸ਼ਾਰਾ ਕੀਤਾ ਹੈ, ਇਸ ਦੌਰਾਨ ਕਈ ਹਾਰਾਂ-ਜਿੱਤਾਂ, ਉਤਰਾਵਾਂ-ਚੜ੍ਹਾਵਾਂ ਦੇ ਬਾਅਦ ਹੀ ਅੰਤਿਮ ਜਿੱਤ ਦਾ ਫੈਸਲਾ ਹੋ ਸਕਦਾ ਹੈ।

ਇਸ ਲੇਖ ਵਿਚ ਸਾਰੇ ਨਵੇਂ ਪੁਰਾਣੇ ਸਮਾਜਿਕ ਜਮਹੂਰੀ ਕੂੜੇ ਦੀ ਸਫ਼ਾਈ ਕਰਦੇ ਹੋਏ ਇਹ ਸਿੱਧ ਕੀਤਾ ਗਿਆ ਹੈ ਕਿ ਮਾਰਕਸਵਾਦ ਦੀਆਂ ਰਾਜ ਅਤੇ ਇਨਕਲਾਬ ਦੇ ਵਿਸ਼ੇ 'ਚ ਬੁਨਿਆਦੀ ਧਾਰਨਾਵਾਂ ਅੱਜ ਵੀ ਸਹੀ ਹਨ। ਰਾਜ ਸੱਤ੍ਹਾ ਦਾ ਸਵਾਲ ਇਨਕਲਾਬ ਦਾ ਪ੍ਰਮੁੱਖ ਸਵਾਲ ਹੈ, ਇਹ ਗੱਲ ਸਮਾਜਵਾਦ ਦੇ ਲਈ ਵੀ ਸਹੀ ਹੈ ਕਿਉਂਕਿ ਉਸ ਸਮੇਂ 'ਚ ਵੀ ਬੁਰਜੂਆਜ਼ੀ ਅਜੇ ਮੌਜੂਦ ਰਹਿੰਦੀ ਹੈ ਅਤੇ ਅਸੀਂ ਜਾਣਦੇ ਹਾਂ ਕਿ ਰਾਜਸੱਤ੍ਹਾ ਦੇ ਜ਼ਰੀਏ ਹੀ ਇਕ ਜਮਾਤ ਦੂਜੀ ਜਮਾਤ 'ਤੇ ਹਕੂਮਤ ਕਰਦੀ ਹੈ। ਰਾਜ ਸੱਤ੍ਹਾ ਇੱਕ ਜਮਾਤੀ ਉੱਚ ਉਸਾਰ ਹੈ। ਇਹ ਕਦੇ ਜਮਾਤਾਂ ਤੋਂ ਉੱਪਰ ਨਹੀਂ ਹੋ ਸਕਦਾ। ਪੂੰਜੀਵਾਦੀ ਲੋਕਤੰਤਰ ਅਸਲ ਵਿਚ ਪੂੰਜੀਵਾਦੀ ਜਮਾਤ ਦੀ ਤਾਨਾਸ਼ਾਹੀ ਹੁੰਦਾ ਹੈ ਅਤੇ ਸਮਾਜਵਾਦੀ ਲੋਕਤੰਤਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ। ਬੁਰਜੂਆਜ਼ੀ ਉੱਤੇ ਆਪਣੀ ਰਾਜਸੱਤ੍ਹਾ ਦੁਆਰਾ ਬਲ ਪ੍ਰਯੋਗ ਕਰਕੇ ਹੀ ਮਜ਼ਦੂਰ ਜਮਾਤ ਸਮਾਜਵਾਦ ਨੂੰ ਕਮਿਊਨਿਜ਼ਮ ਦੀ ਦਿਸ਼ਾ 'ਚ ਲਗਾਤਾਰ ਅੱਗੇ ਲਿਜਾ ਸਕਦੀ ਹੈ। ਇਸ ਦਾ ਅਰਥ ਇਹ ਹੈ ਕਿ ਸਮਾਜਵਾਦ ਦੇ ਤਹਿਤ **ਬੁਨਿਆਦੀ ਸਵਾਲ ਪ੍ਰੋਲੇਤਾਰੀ ਤਾਨਾਸ਼ਾਹੀ ਦੇ ਅਧੀਨ ਇਨਕਲਾਬ ਨੂੰ ਜਾਰੀ ਰੱਖਣ ਦਾ ਹੈ।** ਮਤਲਬ ਕਿ ਸਮਾਜਵਾਦ ਦੇ ਅੰਦਰ ਵੀ ਜਮਾਤੀ ਸੰਘਰਸ਼ ਹੀ ਸਮਾਜ ਦੇ ਵਿਕਾਸ ਦੀ ਮੂਲ ਕੜੀ ਹੁੰਦਾ ਹੈ।

ਲੇਖ 'ਚ ਪ੍ਰੋਲੇਤਾਰੀ ਤਾਨਾਸ਼ਾਹੀ ਨੂੰ ਲਾਗੂ ਕਰਨ ਅਤੇ ਸਮਾਜਵਾਦੀ ਰੁਪਾਂਤਰਣ ਦੇ ਸੋਵੀਅਤ ਅਤੇ ਚੀਨੀ ਪ੍ਰਯੋਗਾਂ ਦੇ ਹਾਂ ਪੱਖੀ ਅਤੇ ਨਾਂਹ ਪੱਖੀ ਅਨੁਭਵਾਂ ਦੀ ਵਿਸਥਾਰ 'ਚ ਚਰਚਾ ਕੀਤੀ ਗਈ ਹੈ, ਸੋਵੀਅਤ ਸੰਘ 'ਚ ਪੂੰਜੀਵਾਦੀ ਮੁੜ ਬਹਾਲੀ ਦੇ ਅਨੁਭਵ ਅਤੇ ਚੀਨ 'ਚ ਜਾਰੀ ਜਮਾਤੀ ਸੰਘਰਸ਼ ਦੇ ਅਨੁਭਵ ਦੇ ਆਧਾਰ ਉੱਤੇ ਮਾਓ ਦੇ ਯੁੱਗ ਪਲਟਾਊ ਪ੍ਰਯੋਗ-ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਚਰਚਾ ਕੀਤੀ ਗਈ ਹੈ ਅਤੇ ਇਹ ਵੀ ਦੱਸਿਆ ਗਿਆ ਹੈ ਕਿ ਰਾਜ ਅਤੇ ਇਨਕਲਾਬ ਦੇ ਵਿਸ਼ੇ 'ਚ ਮਾਰਕਸਵਾਦੀ ਸਿੱਖਿਆਵਾਂ ਨੂੰ ਵਿਕਸਿਤ ਕਰਦੇ ਹੋਏ ਮਾਓ ਨੇ ਪੂੰਜੀਵਾਦੀ ਮੁੜ ਬਹਾਲੀ ਦੇ ਖਤਰਿਆਂ ਦੇ ਕਾਰਨਾਂ ਦੀ ਕੀ ਵਿਆਖਿਆ ਕੀਤੀ ਸੀ ਅਤੇ ਉਹਨਾਂ ਦੇ ਵਿਰੁੱਧ ਸੰਘਰਸ਼ ਦਾ ਕੀ ਰਸਤਾ ਦੱਸਿਆ ਸੀ। ਲੇਖ 'ਚ ਇਹ ਵੀ ਸਪਸ਼ਟ ਕੀਤਾ ਗਿਆ ਹੈ ਕਿ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪਹਿਲੇ ਪ੍ਰਯੋਗ ਦੇ ਬਾਵਜੂਦ ਜਮਾਤੀ ਸ਼ਕਤੀ ਸੰਤੁਲਨ 'ਚ ਆਏ ਕਿਹੜੇ ਬਦਲਾਵਾਂ ਅਤੇ ਕਿਹੜੇ ਬਾਹਰਮੁੱਖੀ, ਅੰਤਰਮੁੱਖੀ ਕਾਰਨਾਂ ਕਰਕੇ ਚੀਨ 'ਚ ਵੀ ਪੂੰਜੀਵਾਦ ਦੀ ਮੁੜ ਬਹਾਲੀ ਹੋ ਗਈ ਅਤੇ ਸੰਸਾਰ ਇਤਿਹਾਸਿਕ ਪਿੱਛਲ ਮੋੜੇ ਦਾ ਇਕ ਅਭੂਤਪੂਰਵ ਦੌਰ ਸ਼ੁਰੂ ਹੋ ਗਿਆ।

ਇਸ ਸਮਝਦਾਰੀ ਦੇ ਆਧਾਰ 'ਤੇ ਹੀ ਮਜ਼ਦੂਰ ਇਨਕਲਾਬਾਂ ਦੇ ਨਵੇਂ ਐਡੀਸ਼ਨ ਉਸਾਰੇ ਕੀਤੇ ਜਾ ਸਕਦੇ ਹਨ, ਅਤੇ ਪੂੰਜੀਵਾਦੀ ਮੁੜ ਬਹਾਲੀ ਦੀਆਂ ਸਾਰੀਆਂ ਸੰਭਾਵਨਾਵਾਂ ਤੋਂ ਬਚਣ ਲਈ ਤਿਆਰੀ ਪਹਿਲਾਂ ਤੋਂ ਹੀ ਜਾਰੀ ਰੱਖੀ ਜਾ ਸਕਦੀ ਹੈ।

ਲੇਖ ਦੇ ਆਰੰਭ 'ਚ ਹੀ ਮਾਰਕਸਵਾਦ ਦੀਆਂ ਬੁਨਿਆਦੀ ਪੋਜ਼ੀਸ਼ਨਾਂ ਦੇ ਆਧਾਰ 'ਤੇ ਇਹ ਸਪਸ਼ੱਟ ਕੀਤਾ ਗਿਆ ਹੈ ਕਿ ਸੋਵੀਅਤ ਸੰਘ 'ਚ ਪੂੰਜੀਵਾਦ ਦੀ ਮੁੜ ਬਹਾਲੀ ਤਾਂ ਖਰੁਸ਼ਚੇਵ ਦੇ ਹੀ ਸਮੇਂ 'ਚ ਹੀ ਹੋ ਗਈ ਸੀ ਜਿਸਨੇ ਜਮਾਤੀ ਸੰਘਰਸ਼ ਅਤੇ ਪ੍ਰੋਲੇਤਾਰੀ

ਦੀ ਤਾਨਾਸ਼ਾਹੀ ਦੇ ਸਿਧਾਂਤ ਨੂੰ ਛੱਡ ਕੇ ''ਸ਼ਾਂਤੀਪੂਰਨ ਤਬਦੀਲੀ '' ਦਾ ਸਿਧਾਂਤ ਖੋਜਿਆ ਅਤੇ ਸਮਾਜਵਾਦ 'ਚ ਜਮਾਤਾਂ ਅਤੇ ਜਮਾਤੀ ਸੰਘਰਸ਼ਾਂ ਦੀ ਹੋਂਦ ਨੂੰ ਨਕਾਰ ਕੇ ''ਸਮੁੱਚੀ ਜਨਤਾ ਦੇ ਰਾਜ'' ਦੇ ਨਾਮ 'ਤੇ ਪੂੰਜੀਵਾਦੀ ਤਾਨਾਸ਼ਾਹੀ ਕਾਇਮ ਕੀਤੀ। ਖਰੁਸ਼ਚੇਵ ਦੇ ਦੌਰ ਤੋਂ ਲੈ ਕੇ ਬ੍ਰੈਜ਼ਨੇਵ ਦੇ ਦੌਰ ਤੱਕ ਸਮਾਜਵਾਦ ਦਾ ਨਕਲੀ ਝੰਡਾ ਲਹਿਰਾਉਂਦਾ ਰਿਹਾ ਕਿਉਂਕਿ ਨਵੇਂ ਪੂੰਜੀਵਾਦ ਦਾ ਸਰੂਪ ਰਾਜਕੀ ਇਜਾਰੇਦਾਰ ਪੂੰਜੀਵਾਦ ਦਾ ਸੀ ਜਿਸ ਵਿਚ ਨਿੱਜੀ ਮਲਕੀਅਤ, ਨਵੇਂ ਪੂੰਜੀਪਤੀਆਂ ਅਤੇ ਪੂੰਜੀ ਅਤੇ ਕਿਰਤ ਦੇ ਵਿਚ ਦੀਆਂ ਵਿਰੋਧਤਾਈਆਂ ਦਾ ਬਾਹਰੀ ਰੂਪ ਇੱਕਦਮ ਸਪੱਸ਼ਟ ਨਹੀਂ ਸੀ। ਨਵੀਂ ਬੁਰਜੂਆਜ਼ੀ ਦਾ ਸ਼ਾਸਨ ਸਮਾਜਵਾਦ ਅਤੇ ਕਮਿਊਨਿਸਟ ਪਾਰਟੀ ਦੇ ਨਾਂ ਉੱਤੇ ਚਲਦਾ ਰਿਹਾ ਅਤੇ ਉਹਨਾਂ ਦੇ ਅਪਰਾਧ, ਭ੍ਰਿਸ਼ਟਾਚਾਰ ਅਤੇ ਫਿਰ ਨਵਫਾਸ਼ਿਸਟ ਹਰਕਤਾਂ, ਜਨਤਾ ਦੀਆਂ ਨਜ਼ਰਾਂ 'ਚ ਕਮਿਊਨਿਜ਼ਮ ਨੂੰ ਕਲੰਕਤ ਕਰਦੇ ਰਹੇ।

ਸਮਾਜਵਾਦੀ ਚੋਲ਼ਾ ਪਾਏ ਇਸ ਰਾਜਕੀ ਇਜਾਰੇਦਾਰ ਪੂੰਜੀਵਾਦ ਦੇ ਗਰਭ 'ਚੋਂ ਹੀ ਸੱਤਾਧਾਰੀ ਸੋਧਵਾਦੀ ਨੌਕਰਸ਼ਾਹ,ਨਵਬੁਰਜੂਆ ਦੇ ਨਾਲ-ਨਾਲ, ਵੱਖ-ਵੱਖ ਪੱਧਰਾਂ 'ਤੇ ਨਵੇਂ ਬੁਰਜੂਆ ਤੱਤ ਪੈਦਾ ਹੋਏ। ਅੰਤ ਵਿਚ ਰਾਜਕੀ ਇਜਾਰੇਦਾਰ ਪੂੰਜੀਵਾਦ ਦੇ ਤਿੱਖੇ ਹੁੰਦੇ ਅੰਤਰ ਵਿਰੋਧਾਂ ਦੇ ਤਾਰਕਿਕ ਨਤੀਜੇ ਦੇ ਤੌਰ ਤੇ ਖੁੱਲ੍ਹੇ ਨਿਜੀ ਜਾਂ ਕਲਾਸਿਕੀ ਪੂੰਜੀਵਾਦ 'ਚ ਉਸਦਾ ਰੂਪਾਂਤਰਣ ਹੋਣਾ ਹੀ ਸੀ ਜੋ 1989-90 'ਚ ਪੂਰਬੀ ਯੂਰਪ ਅਤੇ ਸੋਵੀਅਤ ਸੰਘ ਵਿਚ ਪੂਰਾ ਹੋਇਆ। ਦੂਜੇ ਸ਼ਬਦਾਂ 'ਚ ਰਾਜਕੀ ਇਜਾਰੇਦਾਰ ਪੂੰਜੀਵਾਦੀ ਢਾਂਚੇ 'ਚ ਨਿਹਿਤ ਖੜੋਤ ਅਤੇ ਮੌਕੇ ਦੇ ਸਮਾਜਿਕ ਸਿਆਸੀ ਸੰਕਟਾਂ ਦੇ ਹੱਲ ਲਈ ਆਧਾਰ ਅਤੇ ਉੱਚ ਉਸਾਰ ਦਾ 1985-90 ਦੇ ਵਿਚਕਾਰ **ਨਵਕਲਾਸਿਕੀ ਪੂੰਜੀਵਾਦੀ ਪੈਟਰਨ 'ਤੇ ਪੁਨਰਗਠਨ ਹੋਇਆ।** ਸੋਧਵਾਦੀ ਕੁਲੀਨਤਾਂਤਰਿਕ ਸੱਤ੍ਹਾ ਦੇ ਸਾਰੇ ਨਵੇਂ ਕਿਸਮ ਦੇ ਨੌਕਰਸ਼ਾਹ ਇਜਾਰੇਦਾਰ ਪੂੰਜੀਪਤੀਆਂ ਦੀ ਜਗ੍ਹਾ ਖੁਲੇ ਪੂੰਜੀਵਾਦ ਦੀ ਹਿਮਾਇਤੀ ਅਤੇ ਪੱਛਮਪ੍ਰਸਤ ਨਵੀਂ ਪੂੰਜੀਪਤੀ ਜਮਾਤ ਸੱਤ੍ਹਾ 'ਚ ਆਈ। ਜਾਹਿਰਾ ਤੌਰ 'ਤੇ ਇਸ ਪ੍ਰਕ੍ਰਿਆ 'ਚ ਸਾਮਰਾਜੀ ਵਿੱਤੀ ਪੂੰਜੀ ਅਤੇ ਉਸਦੀਆਂ ਸੰਪੂਰਨ ਭੌਤਿਕ ਤਾਕਤਾਂ ਦੀ ਵੀ ਅਹਿਮ ਭੂਮਿਕਾ ਸੀ।

ਹੁਣ ਪੂਰਬੀ ਯੂਰਪ ਅਤੇ ਰੂਸ 'ਚ ਚੋਣਾਂ ਜਿੱਤ ਕੇ ਅਖੌਤੀ ਕਮਿਊਨਿਸਟ ਜਾਂ ਸਾਬਕਾ ਕਮਿਊਨਿਸਟ ਸੱਤ੍ਹਾ ਵਿਚ ਆ ਰਹੇ ਹਨ ਇਹ ਮਜ਼ਦੂਰ ਜਮਾਤ ਦੇ ਪ੍ਰਤੀਨਿਧ (ਉਂਞ ਵੀ ਚੋਣਾਂ ਦੀ ਸ਼ਾਂਤੀਪੂਰਨ ਪ੍ਰਕ੍ਰਿਆ 'ਚ ਬੁਰਜੂਆਜ਼ੀ ਅਤੇ ਉਹਨਾਂ ਦੇ ਸਰਪ੍ਰਸਤ ਸਾਮਰਾਜੀ, ਸੱਚੇ ਕਮਿਊਨਿਸਟਾਂ ਨੂੰ ਸੱਤ੍ਹਾ ਕਦੇ ਵੀ ਨਹੀਂ ਸੌਂਪ ਸਕਦੇ)। ਇਹ ਕਮਿਊਨਿਸਟ ਉਸੇ ਪੁਰਾਣੀ ਨੌਕਰਸ਼ਾਹ ਬੁਰਜੂਆਜ਼ੀ ਦੇ ਪ੍ਰਤੀਨਿਧੀ ਹਨ ਜੋ ਖੁਰਸ਼ਚੇਵ ਦੇ ਸਮੇਂ ਤੋਂ ਲੈ ਕੇ ਗੋਰਬਾਚੇਵੀ ਸੰਗਰਾਂਦੀ ਦੌਰ ਤੱਕ ਸੱਤ੍ਹਾ 'ਚ ਰਹੇ। ਉਹ ਜਮਾਤ (ਹਰ ਹਾਕਮ ਜਮਾਤ ਦੀ ਤਰ੍ਹਾਂ) ਸੱਤ੍ਹਾ ਤੋਂ ਵਾਂਝੀ ਤਾਂ ਹੋਈ ਸੀ ਪਰ ਰੂਸੀ-ਪੂਰਬੀ ਯੂਰਪੀ ਸਮਾਜ 'ਚ ਇੱਕ ਪ੍ਰਬਲ ਆਰਥਿਕ, ਸਮਾਜਿਕ, ਸਿਆਸੀ ਤਾਕਤ ਦੇ ਰੂਪ 'ਚ ਉਹ ਅੱਜ ਵੀ ਮੌਜੂਦ ਹੈ। ਹੁਣ ਖੁੱਲ੍ਹੇ ਪੂੰਜੀਵਾਦ ਦੇ ਵਿਰੁੱਧ ਆਮ ਮਿਹਨਤਕਸ਼ ਜਨਤਾ ਦੀ ਨਫ਼ਰਤ ਅਤੇ ਬਗਾਵਤ ਦਾ ਲਾਭ ਉਠਾ ਕੇ ਉਹ ਇਕ ਵਾਰ ਫਿਰ ਸੱਤ੍ਹਾ 'ਚ ਹਿੱਸੇਦਾਰ ਬਣਨਾ ਚਾਹੁੰਦੀ ਹੈ। ਸਹੀ ਅਰਥਾਂ

ਵਿਚ ਸਾਮਰਾਜਵਾਦ ਅਤੇ ਦੇਸੀ ਨਵੇਂ ਪੂੰਜੀਵਾਦੀਆਂ ਦੇ ਸਾਹਮਣੇ ਇਹ ਸਿੱਧ ਕਰਨਾ ਚਾਹੁੰਦੀ ਹੈ ਕਿ ਅੱਜ ਦੀਆਂ ਬਦਲੀਆਂ ਹਾਲਤਾਂ 'ਚ ਉਹ ਵੀ ਬਾਜਾਰ ਅਰਥਤੰਤਰ ਦੇ ਪ੍ਰਤੀ ਪ੍ਰਤੀਬੱਧ, ਵਿਵਸਥਾ ਦਾ ਉਪਯੋਗੀ ਪੁਰਜਾ ਅਤੇ ਉਹਨਾਂ ਦੀ ਨੌਕਰ ਹੈ।

ਉਸਦਾ ਇਹ ਸੋਚਣਾ ਇਕ ਅਰਥ ਵਿਚ ਉਸਦੇ ਨਜ਼ਰੀਏ ਤੋਂ ਠੀਕ ਹੀ ਹੈ। ਲੋਕਾਈ ਦੇ ਰੋਹ ਦਾ ਦਬਾਓ ਘੱਟ ਕਰਨ ਵਾਲੇ 'ਸੇਫ਼ਟੀ ਵਾਲਵ' ਦੇ ਰੂਪ 'ਚ ਪੂੰਜੀਵਾਦੀ ਸਿਆਸੀ ਢਾਂਚੇ ਦੀ ਦੂਜੀ-ਤੀਜੀ ਸੁਰੱਖਿਆ ਪੰਕਤੀ ਦੇ ਰੂਪ 'ਚ ਸਮਾਜਿਕ ਜਮਹੂਰੀਅਤ ਸੋਧਵਾਦ ਦੀ ਜਾਂ ਤਰ੍ਹਾਂ-ਤਰ੍ਹਾਂ ਦੇ 'ਖੱਬੇ ਪੱਖੀਆਂ' ਦੀ ਪ੍ਰਭਾਵੀ ਭੂਮਿਕਾ ਅਜੇ ਵੀ ਖ਼ਤਮ ਨਹੀਂ ਹੋਈ। ਅੱਜ ਨਿਜੀਕਰਨ-ਉਦਾਰੀਕਰਨ ਦੀ ਲਹਿਰ 'ਚ ਵੀ, ਅਰਥਚਾਰੇ ਅਤੇ ਸਿਆਸਤ ਦੇ ਖੇਤਰ 'ਚ ਇੱਕ ਸੰਤੁਲਨਕਾਰੀ ਸ਼ਕਤੀ ਅਤੇ ਜਨਤਾ ਨੂੰ ਭੁਲੇਖਾ ਪਾਊ ਰਾਹਤ ਦੇ ਕੇ ਉਸਦੀ ਚੇਤਨਾ ਦੇ ਇਨਕਲਾਬੀਕਰਨ ਨੂੰ ਖੁੰਢਾ ਕਰਨ ਵਾਲੀ ਤਾਕਤ ਦੇ ਰੂਪ 'ਚ ਸਮਾਜਿਕ ਜਮਹੂਰੀਅਤ ਦੀ ਭੂਮਿਕਾ ਕਾਇਮ ਹੈ। ਰੂਸ ਅਤੇ ਪੂਰਬੀ ਯੂਰਪ 'ਚ ਅਖੌਤੀ ਕਮਿਊਨਿਸਟਾਂ ਦੀ ਵਾਪਸੀ ਅਤੇ ਚੀਨੀ ਖੁਰਸ਼ਚੇਵ, ਡੇਂਗ-ਸਿਆਓ-ਪਿੰਗ ਦੇ ਪੱਛਮ ਪ੍ਰਸਤ "ਬਾਜ਼ਾਰ ਸਮਾਜਵਾਦ" ਦੀ "ਸਫ਼ਲਤਾ" ਅਤੇ ਸੰਕਟਾਂ ਨੂੰ ਇਸੇ ਸੰਦਰਭ 'ਚ ਸਹੀ ਢੰਗ ਨਾਲ ਸਮਝਿਆ ਜਾ ਸਕਦਾ ਹੈ।

ਪਰ ਸੰਸਾਰ ਪੂੰਜੀਵਾਦ ਦੇ ਡੂੰਘੇ ਹੁੰਦੇ ਅਸਾਧ ਸੰਕਟਾਂ ਦਾ ਇਹ ਚੱਕਰ ਇੰਨਾ ਭਿਅੰਕਰ ਹੈ ਕਿ ਸਮਾਜਿਕ ਜਮਹੂਰੀਅਤ ਉਸ ਲਈ ਕੁੱਝ ਪਲਾਂ ਦੀ ਰਾਹਤ ਤੋਂ ਵੱਧ ਕੁੱਝ ਨਹੀਂ ਦੇ ਸਕਦੀ। ਕੀਨਜ਼ਵਾਦੀ ਨੁਸਖੇ ਅਣ ਉਪਯੋਗੀ ਹੋ ਚੁਕੇ ਹਨ। ਕਿਰਤ ਅਤੇ ਪੂੰਜੀ ਦੀ ਨੰਗੀ ਵਿਰੋਧਤਾਈ ਉੱਪਰ ਕੋਈ ਪਰਦਾ ਟਿੱਕ ਸਕਣਾ ਸੰਭਵ ਨਹੀਂ ਲਗਦਾ। ਪੇਰੂ 'ਚ ਲੱਖ ਦਮਨ ਦੇ ਬਾਵਜੂਦ ਮਾਓਵਾਦੀ ਪਾਰਟੀਆਂ ਦੀ ਅਗਵਾਈ 'ਚ ਸੰਘਰਸ਼ ਜਾਰੀ ਰਹਿਣਾ, ਚਿਆਪਾਸ (ਮੈਕਸੀਕੋ) ਕਿਸਾਨ ਵਿਦਰੋਹ, ਫਿਲੀਪੀਨਜ਼ 'ਚ ਛਾਪਾਮਾਰ ਸੰਘਰਸ਼ ਦਾ ਨਵਾਂ ਉਭਾਰ, ਸਮੁੱਚੇ ਲਾਤੀਨੀ ਅਮਰੀਕਾ 'ਚ ਛਾਪਾਮਾਰ ਸੰਘਰਸ਼ਾਂ ਦਾ ਨਵਾਂ ਦੌਰ ਸ਼ੁਰੂ ਹੋਣ ਦੇ ਸੰਕੇਤ ਅਤੇ ਪੱਛਮ ਦੇ ਖੁਸ਼ਹਾਲ ਦੇਸ਼ਾਂ ਤੱਕ 'ਚ ਫੁਟਦੀਆਂ ਲੋਕ ਲਹਿਰਾਂ ਦੱਸਦੀਆਂ ਹਨ ਕਿ ਸੰਸਾਰ ਪੂੰਜੀਵਾਦ ਦੇ ਵਿਰੁੱਧ ਫਿਰ ਜਨਤਾ ਕਮਰ ਕਸੇ ਬੰਨ ਰਹੀ ਹੈ। ਅਜਿਹੇ ਸਮੇਂ 'ਚ ਮਜ਼ਦੂਰ ਇਨਕਲਾਬ ਦੇ ਹਿਰਾਵਲ ਦਸਤਿਆਂ ਦਾ ਫ਼ਰਜ ਹੈ ਕਿ ਉਹ ਮਜ਼ਦੂਰ ਇਨਕਲਾਬ ਦੀ ਸਹੀ-ਸੱਚੀ ਵਿਚਾਰਧਾਰਾ-ਮਾਰਕਸਵਾਦ-ਲੈਨਿਨਵਾਦ-ਮਾਓਵਾਦੀ ਨੂੰ ਆਤਮਸਾਤ ਕਰਨ, ਉਸਦੀ ਭੰਨਤੋੜ ਤੇ ਭ੍ਰਿਸ਼ਟੀਕਰਨ ਦੀ ਹਰ ਕੋਸ਼ਿਸ਼ ਦਾ ਮੂੰਹ ਤੋੜਵਾਂ ਜਵਾਬ ਦੇਣ, ਉਸਦਾ ਵਿਆਪਕ ਪ੍ਰਚਾਰ ਕਰਨ ਅਤੇ ਉਸਦੇ ਆਧਾਰ 'ਤੇ ਜਨਤਾ ਨੂੰ ਜਾਗ੍ਰਿਤ, ਲਾਮਬੰਦ ਅਤੇ ਜਥੇਬੰਦ ਕਰਨ।

ਰੂਸ, ਯੂਕਰੇਨ, ਪੂਰਬੀ ਯੂਰਪ ਦੇ ਕਈ ਦੇਸ਼ਾਂ ਅਤੇ ਜਰਮਨੀ ਤੱਕ 'ਚ ਅੱਜ ਫ਼ਰਜੀ, ਚੁਣਾਵੀ, ਕਮਿਊਨਿਸਟਾਂ ਦੇ ਨਾਲ-ਨਾਲ ਇਨਕਲਾਬੀ ਕਮਿਊਨਿਸਟ ਤਾਕਤਾਂ ਵੀ ਤੇਜੀ ਨਾਲ ਵਿਕਸਿਤ ਅਤੇ ਜਥੇਬੰਦ ਹੋ ਰਹੀਆਂ ਹਨ। ਉੱਧਰ ਚੀਨ 'ਚ "ਬਾਜ਼ਾਰ ਸਮਾਜਵਾਦ" ਦਾ ਸਾਰਾ ਰੰਗ-ਰੋਗਨ ਉਤਰਦਾ ਜਾ ਰਿਹਾ ਹੈ ਅਤੇ ਥਾਂ-ਥਾਂ 'ਤੇ ਕਿਸਾਨਾਂ-ਮਜ਼ਦੂਰਾਂ ਦੀਆਂ ਬਗਾਵਤਾਂ ਫੁੱਟ ਰਹੀਆਂ ਹਨ।

ਸਾਨੂੰ ਸਾਵਧਾਨ ਰਹਿ ਕੇ ਇਹਨਾਂ ਸੰਕੇਤਾਂ ਦੇ ਅਰਥ ਸਮਝਣੇ ਪੈਣਗੇ ਅਤੇ ਮਾਰਕਸਵਾਦ ਦੇ ਇਨਕਲਾਬੀ ਤੱਤ ਤੋਂ ਇਨਕਲਾਬੀ ਸਫਾਂ ਨੂੰ ਲਗਨ ਅਤੇ ਮਿਹਨਤ ਨਾਲ ਜਾਣੂ ਕਰਵਾਉਣਾ ਪਵੇਗਾ। ਇਸ ਪ੍ਰਕ੍ਰਿਆ ਨੂੰ ਅੱਗੇ ਲਿਜਾਣ ਲਈ ਇਸ ਛੋਟੀ ਜਿਹੀ ਕਿਤਾਬ ਦੀ ਥੋੜ੍ਹੀ ਜਿਹੀ ਸਾਰਥਿਕਤਾ ਵੀ ਸਿੱਧ ਹੋਈ ਤਾਂ ਅਸੀਂ ਆਪਣਾ ਯਤਨ ਸਫ਼ਲ ਸਮਝਾਂਗੇ।

14 ਫਰਵਰੀ 1996 **ਸ਼ਸ਼ੀ ਪ੍ਰਕਾਸ਼**

•••

**ਗਲਾਸਨੋਸਤ**-ਪੇਰੇਸਤ੍ਰੋਇਕਾ ਅਤੇ ਉਸਦੇ ਨਤੀਜੇ ਪੂਰਬੀ ਦੇਸ਼ਾਂ 'ਚ ਸੱਤ੍ਹਾ ਬਦਲੀ ਦੀਆਂ ਘਟਨਾਵਾਂ ਪਿਛਲੇ ਦਿਨੀਂ ਲਗਾਤਾਰ ਸਿਆਸੀ ਚਰਚਾ ਦਾ ਕੇਂਦਰੀ ਵਿਸ਼ਾ ਰਹੀਆਂ ਹਨ ਅਤੇ ਅੱਜ ਵੀ ਹਨ। ਇਨ੍ਹਾਂ ਦੇਸ਼ਾਂ 'ਚ ਅੱਜ ਸਮਾਜਵਾਦੀ ਢਾਂਚੇ ਕਾਇਮ ਨਹੀਂ ਰਹੇ। ਇਸ ਵਿਚ ਹੁਣ ਸ਼ਾਇਦ ਹੀ ਕਿਸੇ ਨੂੰ ਕੋਈ ਸ਼ੱਕ ਹੋਵੇ। ਪਰ ਕਮਿਊਨਿਸਟਾਂ ਦੇ ਲਈ ਅੱਜ ਜਰੂਰੀ ਇਹ ਹੈ ਕਿ ਉਹ ਪੂੰਜੀਵਾਦੀ ਮੁੜ ਬਹਾਲੀ ਦੀ ਇਸ ਪੂਰੀ ਇਤਿਹਾਸਿਕ ਪ੍ਰਕ੍ਰਿਆ ਦਾ ਭਰਵਾਂ ਵਿਸ਼ਲੇਸ਼ਣ ਕਰਕੇ ਇਹਨਾਂ ਦੇ ਤੱਤ ਅਤੇ ਸਰੂਪ ਦੇ ਬਾਰੇ 'ਚ ਅਤੇ ਸੰਸਾਰ ਪ੍ਰੋਲੇਤਾਰੀ ਇਨਕਲਾਬ 'ਤੇ ਪੈਣ ਵਾਲੇ ਇਹਨਾਂ ਦੇ ਪ੍ਰਭਾਵਾਂ ਦੇ ਬਾਰੇ 'ਚ ਸਹੀ-ਸਹੀ ਸਮਝ ਹਾਸਿਲ ਕਰਨ। ਸਿਰਫ਼ ਤਾਂ ਹੀ ਉਹ ਭਵਿੱਖ ਦੇ ਕਾਰਜਭਾਰ ਤੈਅ ਕਰ ਸਕਣਗੇ।

ਨਾਲ ਹੀ, ਸਮਾਜਵਾਦੀ ਪ੍ਰਯੋਗਾਂ ਦੀ ਫਿਲਹਾਲ ਹੋਈ ਹਾਰ ਦਾ ਫ਼ਾਇਦਾ ਉਠਾ ਕੇ ਕੌਮਾਂਤਰੀ ਬੁਰਜੂਆਜ਼ੀ ਨੇ ਮਜ਼ਦੂਰ ਜਮਾਤ ਦੀ ਵਿਚਾਰਧਾਰਾ 'ਤੇ ਜੋ ਚੌਤਰਫਾ ਹੱਲਾ ਬੋਲਿਆ ਹੈ ਅਤੇ ਝੂਠ ਅਤੇ ਕੂੜ ਪ੍ਰਚਾਰ ਦੀ ਜੋ ਜੋਰਦਾਰ ਮੁਹਿੰਮ ਛੇੜੀ ਹੈ, ਉਸਦਾ ਕਾਰਗਰ ਮੁਕਾਬਲਾ ਕਰਨ ਲਈ ਜਰੂਰੀ ਹੈ ਕਿ ਅਸੀਂ ਇਤਿਹਾਸ ਦੇ ਤਜਰਬਿਆਂ ਅਤੇ ਸਮਾਜਿਕ ਪ੍ਰਯੋਗਾਂ ਦੁਆਰਾ ਵਾਰ-ਵਾਰ ਸਹੀ ਸਿੱਧ ਹੋ ਚੁਕੀਆਂ ਮਾਰਕਸਵਾਦ-ਲੈਨਿਨਵਾਦ ਦੀਆਂ ਬੁਨਿਆਦੀ ਧਾਰਨਾਵਾਂ ਨੂੰ, ਉਸਦੀ ਰੋਸ਼ਨੀ 'ਚ ਪ੍ਰਵਾਨ ਚੜ੍ਹੇ ਮਹਾਨ ਇਨਕਲਾਬਾਂ ਦੀਆਂ ਸਿੱਖਿਆਵਾਂ ਨੂੰ ਅਤੇ ਉਹਨਾਂ ਦੇ ਪ੍ਰਾਣਤੱਤ ਨੂੰ ਜੋਰ ਦੇਕੇ ਰੇਖਾਂਕਿਤ ਕਰੀਏ।

••

# ਰੂਸ, ਪੂਰਬੀ ਯੂਰਪ ਅਤੇ ਚੀਨ ਦੀ ਵਰਤਮਾਨ ਸਥਿਤੀ

ਅਜਿਹਾ ਨਹੀਂ ਕਿ ਸੋਵੀਅਤ ਰੂਸ ਅਤੇ ਪੂਰਬੀ ਯੂਰਪ ਦੇ ਦੇਸ਼ਾਂ 'ਚ ਸਮਾਜਵਾਦ ਦਾ ਸਥਾਨ ਪੂੰਜੀਵਾਦ ਅੱਜ ਲੈ ਰਿਹਾ ਹੈ, ਅਸਲ ਵਿਚ, ਇਨ੍ਹਾਂ ਦੇਸ਼ਾਂ 'ਚ ਇਹ ਪ੍ਰਕ੍ਰਿਆ ਸਟਾਲਿਨ ਦੀ ਮੌਤ ਤੋਂ ਬਾਅਦ ਹੀ ਸ਼ੁਰੂ ਹੋ ਗਈ ਸੀ।

ਸੋਵੀਅਤ ਰੂਸ 'ਚ ਸਟਾਲਿਨ ਦੀ ਮੌਤ ਦੇ ਬਾਅਦ ਸੱਤ੍ਹਾ 'ਚ ਆਏ ਖਰੁਸ਼ਚੇਵ ਨੇ ਸਮਾਜਵਾਦੀ ਨੀਤੀਆਂ-ਸਿਧਾਂਤਾਂ ਨੂੰ ਤਿਆਗ ਕੇ, ਸੋਧਵਾਦੀ ਨੀਤੀਆਂ-ਸਿਧਾਂਤਾਂ ਨੂੰ ਅਮਲ ਵਿਚ ਲਿਆਉਣ ਦੀ ਸ਼ੁਰੂਆਤ ਕਰ ਦਿੱਤੀ ਸੀ। 1956 ਤੱਕ ਪਾਰਟੀ ਅਤੇ ਰਾਜ 'ਤੇ ਆਪਣਾ ਫੈਸਲਾਕੁਨ ਕਬਜਾ ਕਰਨ ਤੋਂ ਬਾਅਦ ਖਰੁਸ਼ਚੇਵ ਨੇ ਪੂੰਜੀਵਾਦੀ ਮੁੜ ਬਹਾਲੀ ਦੀਆਂ ਨੀਤੀਆਂ ਨੂੰ ਸਪਸ਼ੱਟ ਤੌਰ 'ਤੇ ਲਾਗੂ ਕਰ ਦਿੱਤਾ ਅਤੇ ਇਹ ਪ੍ਰਕ੍ਰਿਆ ਤੇਜ਼ ਗਤੀ ਨਾਲ ਅੱਗੇ ਵਧੀ। ਮਾਰਕਸਵਾਦ ਦੇ ਬੁਨਿਆਦੀ ਅਸੂਲਾਂ ਨੂੰ ਰੱਦ ਕਰਕੇ ਖਰੁਸ਼ਚੇਵ ਨੇ

ਸਿਲਸਿਲੇਵਾਰ ਆਧੁਨਿਕ ਸੋਧਵਾਦ ਦੇ ਸਿਧਾਂਤ ਖੋਜੇ ਅਤੇ ਉਹਨਾਂ ਨੂੰ ਲਾਗੂ ਕੀਤਾ। ਖਰੁਸ਼ਚੇਵ ਦਾ ਦੌਰ ਰਾਜਕੀ ਇਜਾਰੇਦਾਰ ਪੂੰਜੀਵਾਦ ਅਤੇ ਇੱਕ ਨਵੀਂ ਤਰ੍ਹਾਂ ਦੀ ਬੁਰਜੂਆਜ਼ੀ, ਸੋਧਵਾਦੀ ਬੁਰਜੂਆਜ਼ੀ ਦੀ ਨਿਰੰਕੁਸ਼ ਤਾਨਾਸ਼ਾਹੀ ਦਾ ਮੁਢਲਾ ਦੌਰ ਸੀ। ਬ੍ਰੈਜ਼ਨੇਵ ਦੇ ਸਮੇਂ 'ਚ ਰਾਜਕੀ ਇਜਾਰੇਦਾਰ ਪੂੰਜੀਵਾਦੀ ਢਾਂਚੇ ਅਤੇ ਉਸ ਦੇ ਉੱਚ ਉਸਾਰ ਦੇ ਨਿਰਮਾਣ ਦੀ ਪ੍ਰਕਿਰਿਆ ਮੁਕੰਮਲ ਹੋ ਗਈ। ਪੂੰਜੀਵਾਦੀ ਸਬੰਧ ਸਮਾਜ 'ਚ ਮਜ਼ਬੂਤੀ ਨਾਲ ਜੰਮ ਗਏ, ਸੋਵੀਅਤ ਸੰਘ ਇੱਕ ਸਮਾਜਿਕ ਸਾਮਰਾਜੀ ਅਤੇ ਮਹਾਂਸ਼ਕਤੀ ਦੇ ਰੂਪ 'ਚ ਸੰਸਾਰ ਚੌਧਰ ਦੀ ਦੌੜ 'ਚ ਜਾ ਖੜ੍ਹਾ ਹੋਇਆ ਅਤੇ ਸੋਧਵਾਦੀ ਬੁਰਜੂਆਜ਼ੀ ਦੀ ਸਮਾਜਿਕ ਫ਼ਾਸੀਵਾਦੀ ਤਾਨਾਸ਼ਾਹੀ ਦੀ ਜਕੜ ਜ਼ਿਆਦਾ ਤੋਂ ਜ਼ਿਆਦਾ ਨਿਰੰਕੁਸ਼ ਹੁੰਦੀ ਚਲੀ ਗਈ।

ਅੱਜ ਜੋ ਸੋਵੀਅਤ ਸੰਘ 'ਚ ਹੋ ਰਿਹਾ ਹੈ, ਉਹ ਇਹ ਕਿ ਸੋਧਵਾਦੀ ਪੂੰਜੀਵਾਦ ਦੀ ਥਾਂ ਉੱਥੇ ਪੱਛਮੀ ਢੰਗ ਦਾ ਖੁੱਲ੍ਹਾ ਪੂੰਜੀਵਾਦ ਲੈ ਰਿਹਾ ਹੈ। ਰਾਜ ਸੱਤ੍ਹਾ 'ਤੇ ਸੋਧਵਾਦੀ ਪਾਰਟੀ ਦੀ ਸਰਦਾਰੀ ਦੇ ਮਾਧਿਅਮ ਦੁਆਰਾ ਜਨਤਾ 'ਤੇ ਕਾਇਮ ਸੋਧਵਾਦੀ ਬੁਰਜੂਆ ਤਾਨਾਸ਼ਾਹੀ ਦੀ ਥਾਂ ਪੱਛਮੀ ਪੂੰਜੀਵਾਦੀ ਜਿਹੀ ਬਰਜੂਆ ਤਾਨਾਸ਼ਾਹੀ ਲੈ ਰਹੀ ਹੈ ਜਿਸਦਾ ਬਾਹਰੀ ਮੁਖੌਟਾ ਬੁਰਜੂਆ ਜਮਹੂਰੀਅਤ ਦਾ ਹੈ। ਸਮਾਜਿਕ ਫਾਸੀਵਾਦੀ ਰਾਜ ਦੀ ਥਾਂ ਉੱਥੇ ਬਹੁਪਾਰਟੀ ਸੰਸਦੀ ਪ੍ਰਣਾਲੀ 'ਤੇ ਆਧਾਰਿਤ ਬੁਰਜੂਆ ਰਾਜ ਲੈ ਰਿਹਾ ਹੈ। ਗੋਰਬਾਚੇਵ ਦੀਆਂ ਨੀਤੀਆਂ ਸੋਵੀਅਤ ਪੂੰਜੀਵਾਦੀ ਸਮਾਜ ਦੀਆਂ ਅੱਜ ਦੀਆਂ ਲਾਜ਼ਮੀ ਜਰੂਰਤਾਂ ਅਤੇ ਹੁਣ ਤੱਕ ਦੀ ਵਿਕਾਸ ਯਾਤਰਾ ਦਾ ਤਾਰਕਿਕ ਸਿੱਟਾ ਹਨ। ਪੂੰਜੀਵਾਦੀ ਮੁੜ ਬਹਾਲੀ ਦੇ ਪਿਛਲੇ ਪੈਂਤੀ ਸਾਲਾਂ ਦੌਰਾਨ ਸੋਵੀਅਤ ਸੰਘ 'ਚ ਬੁਰਜੂਆ ਘੇਰੇ ਅੰਦਰ, ਆਧਾਰ ਅਤੇ ਉੱਚ ਉਸਾਰ ਦੀਆਂ ਵਿਰੋਧਤਾਈਆਂ ਲਗਾਤਾਰ ਤਿੱਖੀਆਂ ਹੁੰਦੀਆਂ ਗਈਆਂ ਹਨ ਅਤੇ ਹੁਣ ਅਸਾਧ ਹੋ ਚੁਕੀਆਂ ਸਨ। ਅਰਥਚਾਰੇ ਦੀ ਖੜੋਤ ਅਤੇ ਨਵੇਂ ਪੈਦਾ ਹੋਏ ਸਮਾਜਿਕ-ਸਿਆਸੀ ਸੰਕਟਾਂ ਤੋਂ ਛੁਟਕਾਰਾ ਪਾਉਂਣ ਲਈ ਆਧਾਰ ਅਤੇ ਉਸਦੇ ਪੂਰੇ ਉਸਾਰ ਢਾਂਚੇ ਦੀ ਮੁੜ ਜਥੇਬੰਦੀ ਜਰੂਰੀ ਸੀ। ਕੌਮੀ ਇਜਾਰੇਦਾਰ ਪੂੰਜੀਵਾਦੀ ਢਾਂਚੇ 'ਚ ਨਿਹਿਤ ਮੁਕਾਬਲੇ ਦੀ ਸਾਪੇਖਿਕ ਘਾਟ ਬੁਰਜੂਆ ਘੇਰੇ ਅੰਦਰ ਪੈਦਾਵਾਰੀ ਸ਼ਕਤੀਆਂ ਦੇ ਪੈਰਾਂ 'ਚ ਬੇੜੀ ਬਣ ਚੁੱਕਾ ਸੀ ਅਤੇ ਇਸ ਸੰਕਟ ਤੋਂ ਛੁਟਕਾਰਾ ਪਾਉਂਣ ਲਈ ਨਿਜੀਕਰਨ ਅਤੇ ਉਦਾਰੀਕਰਨ ਦਾ ਸਹਾਰਾ ਲੈਣਾ ਜਾਂ ਦੂਜੇ ਸ਼ਬਦਾਂ 'ਚ ਪੂੰਜੀਵਾਦ ਨੂੰ ਉਸਦੇ ਕਲਾਸਿਕੀ ਰੂਪ 'ਚ ਫਿਰ ਤੋਂ ਬਹਾਲ ਕਰਨਾ ਜਰੂਰੀ ਹੋ ਚੁਕਿਆ ਸੀ। ਬ੍ਰੈਜ਼ਨੇਵ ਦੀ ਸੱਤ੍ਹਾ ਉਸ ਸੋਧਵਾਦੀ ਬੁਰਜੂਆਜ਼ੀ ਦੀ ਪ੍ਰਤੀਨਿਧਤਾ ਕਰ ਰਹੀ ਸੀ, ਜਿਸਦੇ ਹਿੱਤ, ਸੋਧਵਾਦੀ ਬੁਰਜੂਆ ਕੁਲੀਨਤੰਤਰ, ਸੋਵੀਅਤ ਅਰਥਚਾਰੇ ਦੇ ਰਾਜਕੀ ਇਜਾਰੇਦਾਰ ਢਾਂਚੇ ਅਤੇ ਸਮਾਜਿਕ ਫਾਸੀਵਾਦੀ ਰਾਜ 'ਤੇ ਉਹਨਾਂ ਦੀ ਇਜਾਰੇਦਾਰੀ 'ਚ ਨਿਹਿਤ ਸਨ ਅਤੇ ਅੱਜ ਵੀ ਹਨ। ਇਨ੍ਹਾਂ ਵਿਸ਼ੇਸ਼-ਅਧਿਕਾਰ ਪ੍ਰਾਪਤ ਘੱਟ ਗਿਣਤੀ ਬੁਰਜੂਆ ਕੁਲੀਨਾਂ 'ਚ ਪਾਰਟੀ ਅਤੇ ਰਾਜ ਦੇ ਨੌਕਰਸ਼ਾਹ, ਕਾਰਖਾਨਿਆਂ ਅਤੇ ਸਾਂਝੇ ਫਾਰਮਾਂ ਦੇ ਪ੍ਰਬੰਧਕ, ਮਾਹਿਰ ਅਤੇ ਬੁੱਧੀਜੀਵੀਆਂ ਦੇ ਉੱਪਰਲੇ ਤਬਕੇ ਸ਼ਾਮਿਲ ਹਨ। ਅੱਜ ਦੀ ਸੋਵੀਅਤ ਪਾਰਟੀ 'ਚ ਗੋਰਬਾਚੇਵ ਦੇ ਸੁਧਾਰਾਂ ਦਾ ਵਿਰੋਧ ਕਰਨ ਵਾਲੇ, ਅਣ-ਉਦਾਰਵਾਦੀ ਕਹਾਉਣ ਵਾਲੇ ਲੋਕ ਵੀ ਸੋਧਵਾਦੀ ਬੁਰਜੂਆਜ਼ੀ ਦੇ ਹੀ ਪ੍ਰਤੀਨਿਧੀ ਹਨ। ਗੋਰਬਾਚੇਵ ਦੇ ਸੁਧਾਰਾਂ ਦਾ,

ਉਦਾਰੀਕਰਨ ਅਤੇ ਨਿਜੀਕਰਨ ਦੀਆਂ ਨੀਤੀਆਂ ਦੀ ਸਮਰਥਕ ਉਹ ਨਵੀਂ ਬੁਰਜੂਆਜ਼ੀ ਹੈ, ਜੋ ਸਮਾਜ-ਵਿਕਾਸ ਦੇ ਬੁਰਜੂਆ ਰਾਹ ਦੇ ਲਾਜ਼ਮੀ ਤਾਰਕਿਕ ਨਤੀਜੇ ਦੇ ਤੌਰ 'ਤੇ ਪਿਛਲੇ ਪੈਤੀਂ ਸਾਲਾਂ ਦੇ ਦੌਰਾਨ ਵਿਕਸਿਤ ਹੋਈ ਅਤੇ ਜਿਹੜੀ ਖੁਲ੍ਹੇ ਪੂੰਜੀਵਾਦ ਦੀ ਹਿਮਾਇਤੀ ਹੈ। ਜਮਾਤੀ ਤਾਕਤਾਂ ਦਾ ਸੰਤੁਲਨ ਅੱਜ ਸੋਵੀਅਤ ਸੰਘ ਵਿੱਚ ਇਸ ਨਵੀਂ ਬੁਰਜੂਆਜ਼ੀ ਦੇ ਪੱਖ 'ਚ ਕਾਫੀ ਹੱਦ ਤੱਕ ਬਦਲ ਚੁੱਕਾ ਹੈ ਅਤੇ ਖੁੱਲ੍ਹੇ ਪੂੰਜੀਵਾਦ ਦੀ ਤਬਦੀਲੀ ਦੀ ਦਿਸ਼ਾ ਸਾਰੇ ਵਿਰੋਧਾਂ ਅਤੇ ਦਬਾਵਾਂ ਦੇ ਬਾਵਜੂਦ ਉੱਥੇ ਤੈਅ ਹੁੰਦੀ ਜਾ ਰਹੀ ਹੈ।

ਇਤਿਹਾਸ ਦੁਆਰਾ ਨਿਸ਼ਚਿਤ ਕਾਰਨਾਂ ਕਰਕੇ ਪੂਰਬੀ ਯੂਰਪ ਦੇ ਦੇਸ਼ਾਂ 'ਚ ਇਹੀ ਪ੍ਰਕ੍ਰਿਆ ਵੱਖਰੇ ਰੂਪ 'ਚ ਸਾਹਮਣੇ ਆਈ ਹੈ। ਇਸਦਾ ਰੂਪ ਸੋਵੀਅਤ ਰੂਸ ਦੇ ਮੁਕਾਬਲੇ ਜ਼ਿਆਦਾ ਨੰਗਾ ਅਤੇ ਗਤੀ ਜਿਆਦਾ ਤੇਜ਼ ਰਹੀ ਹੈ ਅਤੇ ਨਤੀਜੇ ਵੀ ਛੇਤੀ ਸਾਹਮਣੇ ਆਏ ਹਨ। ਇਨ੍ਹਾਂ ਦੇਸ਼ਾਂ 'ਚ ਰੇਤ ਦੀ ਦੀਵਾਰ ਦੀ ਤਰ੍ਹਾਂ ਢਹਿ ਜਾਣ ਵਾਲੇ ਨਿਜ਼ਾਮ ਸੋਧਵਾਦੀ ਕੁਲੀਨਤੰਤਰ ਦੇ ਨਿਜ਼ਾਮ ਸਨ, ਜਿਸਦੀ ਜਗ੍ਹਾ ਹੁਣ ਨਵੀਂ ਬੁਰਜੂਆਜ਼ੀ ਨੇ ਲੈ ਲਈ ਹੈ। ਪੂਰਬੀ ਯੂਰਪ 'ਚ ਇਸ ਪ੍ਰਕਿਰਿਆ ਦੀ ਗਤੀ ਜ਼ਿਆਦਾ ਤੇਜ਼ ਅਤੇ ਸਰੂਪ ਜ਼ਿਆਦਾ ਨੰਗਾ ਹੋਣ ਦੇ ਕੁੱਝ ਇਤਿਹਾਸਿਕ ਕਾਰਨ ਹਨ। ਕਮਿਊਨਿਸਟ ਪਾਰਟੀ ਦੀ ਜਮਾਤੀ ਸੰਘਰਸ਼ 'ਚ ਪ੍ਰਭਾਵਸ਼ਾਲੀ ਭੂਮਿਕਾ ਅਤੇ ਫਾਸਿਜ਼ਮ ਵਿਰੋਧੀ ਸੰਘਰਸ਼ਾਂ 'ਚ ਮੋਹਰੀ ਭੂਮਿਕਾ ਹੋਣ ਦੇ ਬਾਵਜੂਦ, ਪੂਰਬੀ ਯੂਰਪ ਦੇ ਕਈ ਦੇਸ਼ਾਂ 'ਚ ਆਜ਼ਾਦ ਅੰਦਰੂਨੀ ਗਤੀ ਨਾਲ ਇਨਕਲਾਬ ਪ੍ਰਵਾਨ ਚੜ੍ਹਨ ਦੀ ਬਜਾਏ ਸੋਵੀਅਤ ਲਾਲ ਸੈਨਾ ਦੀ ਫਾਸਿਜ਼ਮ ਵਿਰੋਧੀ ਜੇਤੂ ਮੁਹਿੰਮ ਦੇ ਇਤਿਹਾਸਿਕ ਨਤੀਜੇ ਦੇ ਰੂਪ 'ਚ ਉੱਥੇ ਜਨਤਾ ਦੀਆਂ ਜਮਹੂਰੀਅਤਾਂ ਸਥਾਪਿਤ ਹੋਈਆਂ ਸਨ। ਇਨ੍ਹਾਂ ਦੇਸ਼ਾਂ 'ਚ ਸਮਾਜਵਾਦੀ ਉਸਾਰੀ ਨੂੰ ਮੁਸ਼ਕਿਲ ਨਾਲ ਦਸ ਸਾਲ ਦਾ ਸਮਾਂ ਹੀ ਮਿਲਿਆ ਸੀ ਅਤੇ ਸਮਾਜਵਾਦ ਦੀਆਂ ਜੜ੍ਹਾਂ ਅਜੇ ਠੀਕ ਤਰ੍ਹਾਂ ਜੰਮ ਵੀ ਨਹੀਂ ਸਨ ਸਕੀਆਂ ਕਿ ਉੱਥੇ ਪੂੰਜੀਵਾਦੀ ਮੁੜ ਬਹਾਲੀ ਸ਼ੁਰੂ ਹੋ ਗਈ। ਅਸਲ ਵਿੱਚ ਸਮਾਜਵਾਦ ਦੇ ਛੋਟੇ ਜਿਹੇ ਦੌਰ 'ਚ ਵੀ ਇਥੇ ਪੂੰਜੀਵਾਦੀ ਤਾਕਤਾਂ ਜ਼ਿਆਦਾ ਮਜਬੂਤ ਸਨ ਅਤੇ ਸਮਾਜਵਾਦੀ ਸੋਵੀਅਤ ਸੰਘ ਦਾ ਮਜ਼ਬੂਤ ਸਹਿਯੋਗ-ਸਮਰਥਨ ਇੰਨ੍ਹਾਂ ਦੇਸ਼ਾਂ 'ਚ ਮਜ਼ਦੂਰ ਹਕੂਮਤ ਦੇ ਬਣੇ ਰਹਿਣ ਦਾ ਇੱਕ ਮਹੱਤਵਪੂਰਨ ਕਾਰਨ ਸੀ। ਇਸ ਲਈ ਰੂਸ 'ਚ ਪੂੰਜੀਵਾਦੀ ਮੁੜ ਬਹਾਲੀ ਦੀ ਦੇਰ ਸੀ ਕਿ ਇਹ ਦੇਸ਼ ਵੀ ਪੂੰਜੀਵਾਦ ਦੇ ਰਸਤੇ 'ਤੇ ਚੱਲ ਪਏ। ਰੂਸ 'ਚ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੌਰਾਨ ਸਮਾਜਵਾਦੀ ਪ੍ਰਯੋਗਾਂ ਦਾ ਦੌਰ ਜ਼ਿਆਦਾ ਲੰਬਾ ਰਿਹਾ ਹੈ। ਪੂੰਜੀਵਾਦੀ ਮੁੜ ਬਹਾਲੀ ਦੀ ਗਤੀ ਇਸ ਲਈ ਉੱਥੇ 1956 ਦੇ ਬਾਅਦ ਵੀ ਉੱਨੀ ਸਿੱਧੀ ਅਤੇ ਤੇਜ਼ ਨਹੀਂ ਸੀ ਜਿੰਨੀ ਕਿ ਪੂਰਬੀ ਯੂਰਪ ਵਿਚ। ਉੱਥੋ ਦੇਂ ਸੋਧਵਾਦੀਆਂ ਨੂੰ ਤਰ੍ਹਾਂ-ਤਰ੍ਹਾਂ ਦੇ ਫਰੇਬ ਕਰਨੇ ਪਏ, ਆਡੰਬਰ ਰਚਾਉਣੇ ਪਏ ਅਤੇ ਕਈ ਪੜਾਵਾਂ 'ਚੋਂ ਗੁਜ਼ਰਨ ਤੋਂ ਬਾਅਦ ਹੀ ਉੱਥੇ ਦੇ ਸਮਾਜ 'ਚ ਉੱਨਤ ਸਮਾਜਵਾਦੀ ਸਮਾਜਿਕ ਸੰਸਥਾਵਾਂ ਅਤੇ ਸੰਬੰਧਾਂ ਨੂੰ ਖਤਮ ਕੀਤਾ ਜਾ ਸਕਿਆ। ਸਮਾਜਵਾਦ ਵਿਚ ਵਿਰਾਸਤ 'ਚੋਂ ਮਿਲੇ ਮਜ਼ਬੂਤ ਆਰਥਿਕ ਆਧਾਰ ਉੱਤੇ ਖੜ੍ਹੇ ਰੂਸੀ ਸੋਧਵਾਦ ਦੀ ਸਥਿਤੀ ਬਹੁਤ ਜ਼ਿਆਦਾ ਮਜ਼ਬੂਤ ਰਹੀ ਹੈ ਅਤੇ ਪੁਰਾਣੇ ਆਧਾਰ ਅਤੇ ਪੁਰਾਣੇ ਉਸਾਰ ਢਾਂਚੇ

ਦੀਆਂ ਸਮਰਥਕ ਸਮਾਜਿਕ ਤਾਕਤਾਂ ਵੱਲੋਂ ਗੋਰਬਾਚੇਵ ਨੂੰ ਹੁਣ ਹੀ ਤਕੜੇ ਵਿਰੋਧ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਚੀਨ 'ਚ ਡੇਂਗ-ਸਿਆਓ-ਪਿੰਗ ਅਤੇ ਉਸਦੇ ਪੈਰੋਕਾਰਾਂ ਦੀ ਫਾਸੀਵਾਦੀ ਸੱਤ੍ਹਾ ਵੀ ਸੋਧਵਾਦੀ ਕੁਲੀਨਤੰਤਰ ਦੇ ਅੰਗ ਬੁਰਜੂਆਜ਼ੀ ਦੇ ਰਾਜਕੀ ਇਜਾਰੇਦਾਰ ਪੂੰਜੀਵਾਦ ਦੀ ਪ੍ਰਤੀਨਿਧਤਾ ਕਰ ਰਹੀ ਹੈ। ਪੂੰਜੀਵਾਦ ਦੀ ਮੁੜ ਬਹਾਲੀ 'ਚ ਡੇਂਗ ਦੀ ਸੱਤ੍ਹਾ ਨੂੰ ਵੀ ਜਨਤਾ ਅਤੇ ਕਮਿਊਨਿਸਟ ਸਫ਼ਾਂ ਵੱਲੋਂ ਤਿੱਖੇ ਵਿਰੋਧ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਮਾਓ ਦੇ ਮਹਾਨ ਸਮਾਜਵਾਦੀ ਪ੍ਰਯੋਗਾਂ ਦੇ ਦੇਸ਼ 'ਚ ਲਾਜ਼ਮੀ ਤੌਰ 'ਤੇ ਉਸਦਾ ਰਸਤਾ ਸੌਖਾ ਨਹੀਂ ਹੋ ਸਕਦਾ ਸੀ। ਦੂਜੇ ਪਾਸੇ ਪਛੜੀਆਂ ਹੋਈਆਂ ਪੈਦਾਵਾਰੀ ਸ਼ਕਤੀਆਂ ਕਾਰਨ ਕਮਜ਼ੋਰ ਆਰਥਿਕ ਆਧਾਰ ਵਾਲੀ, ਚੀਨੀ ਸੋਧਵਾਦੀ ਪੂੰਜੀਵਾਦ ਦੀ ਸਮਾਜਿਕ ਫ਼ਾਸੀਵਾਦੀ ਸੱਤ੍ਹਾ ਨਾ ਤਾਂ ਸਮਾਜ 'ਚ ਪੈਦਾ ਹੋਣ ਵਾਲੀਆਂ ਬੁਰਾਈਆਂ ਦੀ ਤੇਜ਼ ਗਤੀ ਨੂੰ ਘੱਟ ਕਰਨ 'ਚ ਸਮੱਰਥ ਹੈ ਅਤੇ ਨਾ ਹੀ ਨਿਜੀਕਰਨ ਅਤੇ ਵਿਦੇਸ਼ੀ ਪੂੰਜੀ ਦੇ ਤੇਜ਼ ਵਹਾ ਦੇ ਦਬਾਅ ਨੂੰ ਹੀ ਝੱਲ ਸਕਣ ਦੇ ਸਮਰੱਥ ਹੈ, ਜੋ ਅੰਤ ਵਿਚ ਪੂਰਬੀ ਯੂਰਪ ਦੀ ਤਰ੍ਹਾਂ ਉਸਨੂੰ ਵੀ ਉਖਾੜ ਕੇ ਨੰਗੇ ਚਿੱਟੇ ਰੂਪ 'ਚ ਪੂੰਜੀਵਾਦੀ ਢਾਂਚਾ ਕਾਇਮ ਕਰੇਗੀ। ਚੀਨੀ ਸੋਧਵਾਦੀ ਪੂੰਜੀਵਾਦ ਦਾ ਵੀ ਇਹੋ ਨਿਸ਼ਚਿਤ ਭਵਿੱਖ ਹੈ ਕਿ ਉੱਥੇ ਸਾਮਰਾਜ ਤੇ ਨਿਰਭਰ, ਘੱਟ ਸਿਆਸੀ ਆਜ਼ਾਦੀ ਵਾਲਾ ਅਜਿਹਾ ਖੁੱਲ੍ਹਾ ਪੂੰਜੀਵਾਦੀ ਢਾਂਚਾ ਕਾਇਮ ਹੋਣਾ ਹੀ ਹੈ, ਜਿਸਦੀ ਥਾਂ ਕੁੱਲ ਮਿਲਾ ਕੇ ਤੀਜੀ ਦੁਨੀਆਂ ਦੇ ਪੂੰਜੀਵਾਦੀ ਦੇਸ਼ਾਂ ਦੀਆਂ ਕਤਾਰਾਂ 'ਚ ਹੀ ਸੁਰੱਖਿਅਤ ਹੋਵੇਗੀ। ਚੀਨ 'ਚ ਵੀ ਅੱਜ ਬੁਰਜੂਆ ਜਮਹੂਰੀਅਤ ਸੁਧਾਰਾਂ ਅਤੇ ਖੁੱਲ੍ਹੇ ਪੂੰਜੀਵਾਦ ਦੀ ਮੰਗ ਪੂੰਜੀਵਾਦੀ ਮੁੜ ਬਹਾਲੀ ਦੇ ਬਾਅਦ ਵਧੀਆਂ-ਫੁੱਲੀਆਂ ਅਤੇ ਸਮਾਜਵਾਦੀ ਦੌਰ ਤੋਂ ਹੀ ਸਮਾਜ 'ਚ ਮੌਜੂਦ ਬੁਰਜੂਆ ਸਮਾਜਿਕ ਤਾਕਤਾਂ ਕਰ ਰਹੀਆਂ ਹਨ। ਨਾਲ ਹੀ ਸਮਾਜਿਕ ਫਾਸੀਵਾਦੀ ਸੱਤ੍ਹਾ ਦੇ ਵਿਰੁੱਧ ਅਤੇ ਮੁੱਠੀ ਭਰ ਸੋਧਵਾਦੀ ਕੁਲੀਨਾਂ ਦੇ ਭ੍ਰਿਸ਼ਟਾਚਾਰ ਅਤੇ ਭਾਈ-ਭਤੀਜਾਵਾਦ ਦੇ ਵਿਰੁੱਧ ਉੱਥੋਂ ਦੀ ਜਨਤਾ ਵੀ ਸੰਘਰਸ਼ ਕਰ ਰਹੀ ਹੈ। ਪਿਛਲੇ ਸਾਲ ਦੇ ਮਈ ਅੰਦੋਲਨ 'ਚ ਇਹ ਦੋਵੇਂ ਹੀ ਧਾਰਾਵਾਂ ਮੌਜੂਦ ਸਨ। ਇਕ ਬੁਰਜੂਆ ਸੁਧਾਰਾਂ ਅਤੇ ਪੱਛਮੀ ਪੂੰਜੀਵਾਦ ਦੀ ਮੰਗ ਕਰਨ ਵਾਲੀ ਬੁਰਜੂਆ ਧਾਰਾ ਅਤੇ ਦੂਜੀ, ਆਮ ਜਨਤਾ ਦੀ ਇਨਕਲਾਬੀ ਧਾਰਾ, ਜੋ ਸੋਧਵਾਦੀ ਪੂੰਜੀਵਾਦ ਦੀ ਫਾਸੀਵਾਦੀ ਸੱਤ੍ਹਾ ਦੇ ਵਿਰੁੱਧ ਜਮਹੂਰੀ ਅਧਿਕਾਰਾਂ ਅਤੇ ਸਮਾਜਵਾਦ ਦੀਆਂ ਪ੍ਰਾਪਤੀਆਂ ਦੀ ਬਹਾਲੀ ਲਈ ਲੜਾਈ ਲੜ ਰਹੀ ਸੀ।

ਕੁੱਝ ਵਖ਼ਰੇਵਿਆਂ ਦੇ ਬਾਵਜੂਦ,ਆਰਥਿਕ, ਸਮਾਜਿਕ ਸੰਰਚਨਾ ਦੇ ਮੂਲ ਖਾਸੇ ਦੇ ਸੰਦਰਭ 'ਚ ਪੂਰਬੀ ਯੂਰਪ ਦਾ ਅੱਜ ਦਾ ਮਾਡਲ ਹੀ ਰੂਸ ਦਾ ਮਾਡਲ ਵੀ ਹੈ ਅਤੇ ਇਹੀ ਚੀਨ ਦਾ ਭਵਿੱਖ ਦਾ ਮਾਡਲ ਵੀ ਹੈ। ਪੂਰਬੀ ਯੂਰਪ ਦੇ ਦੇਸ਼ਾਂ ਦੇ ਕਮਜ਼ੋਰ ਸੋਧਵਾਦੀ ਪੂੰਜੀਵਾਦੀ ਨਿਯਮਾਂ ਦਾ, ਰੂਸ 'ਚ ਗੋਰਬਾਚੇਵ ਦੀ ਸੱਤ੍ਹਾ ਦੇ ਰੂਸ 'ਚ ਨਵ-ਕਲਾਸਿਕੀ ਪੂੰਜੀਵਾਦ ਦੇ ਪ੍ਰਤੀਨਿਧੀ ਦੀ ਸੱਤ੍ਹਾ ਸਥਾਪਿਤ ਹੋਣ ਦੇ ਬਾਅਦ ਅਤੇ ਰੂਸੀ ਸਮਰਥਨ ਸਰਪ੍ਰਸਤੀ ਦਾ ਆਧਾਰ ਖਿਸਕਣ ਦੇ ਬਾਅਦ ਅਤੇ ਨਵੀਂ ਬੁਰਜੂਆਜ਼ੀ ਨੂੰ ਗਰਵਾਚੇਵ ਤੋਂ ਸਿੱਧੀ ਹੱਲਾ-ਸ਼ੇਰੀ ਮਿਲਣ ਦੇ ਬਾਅਦ ਤੁਰੰਤ ਹੀ ਢਹਿ-ਢੇਰੀ ਹੋ ਜਾਣਾ ਸੁਭਾਵਿਕ ਸੀ।

ਇਹਨਾਂ ਦੇਸ਼ਾਂ 'ਚ ਸੋਧਵਾਦੀ -ਕੁਲੀਨਤੰਤਰਾਂ ਦੀ ਸਿਰ ਤੋਂ ਪੈਰਾਂ ਤੱਕ ਭ੍ਰਿਸ਼ਟ ਅਤੇ ਨਿਰੰਕੁਸ਼ ਫਾਸੀਵਾਦੀ ਸੱਤ੍ਹਾ ਦੇ ਵਿਰੁੱਧ ਆਮ ਜਨਤਾ 'ਚ ਵੀ ਵਿਆਪਕ ਰੋਸ ਸੀ, ਜਿਸਦਾ ਲਾਭ ਇਹਨਾਂ ਸਾਰੇ ਦੇਸ਼ਾਂ 'ਚ ਨਵੇਂ ਬੁਰਜੂਆ ਹਾਕਮਾਂ ਨੇ ਉਠਾਇਆ। ਰੁਮਾਨੀਆ ਦੀ ਸਥਿਤੀ ਹੋਰ ਪੂਰਬੀ ਯੂਰਪੀ ਦੇਸ਼ਾਂ ਤੋਂ ਅਲੱਗ ਸੀ। ਉਥੇ ਖੁੱਲ੍ਹੇ ਪੂੰਜੀਵਾਦ ਦੇ ਸਮਰਥਕ ਤੱਤ ਕਾਫ਼ੀ ਕਮਜ਼ੋਰ ਸਨ ਅਤੇ ਅੱਜ ਵੀ ਕਾਫ਼ੀ ਕਮਜ਼ੋਰ ਹਨ। ਉੱਥੇ ਰੂਸ ਨੇ ਚਾਊਸ਼ੇਸਕੂ ਦਾ ਰਾਜਪਲਟਾ ਕਰਵਾ ਕੇ ਸੱਤਾ ਰੂਸ ਪ੍ਰਸਤ ਜਰਨੈਲਾਂ ਨੂੰ ਸੌਂਪ ਦਿੱਤੀ ਹੈ। ਉਸਦੀ ਇਸ ਸਾਜ਼ਿਸ਼ ਅਤੇ ਤਖਤਾਪਲਟ ਨੂੰ ਅਮਰੀਕਾ ਅਤੇ ਪੂਰੀ ਪੱਛਮੀ ਦੁਨੀਆਂ ਦੇ ਹਾਕਮਾਂ ਦਾ ਸਮਰਥਨ ਪ੍ਰਾਪਤ ਸੀ।

ਵਿਆਪਕ ਅਤੇ ਡੂੰਘੇਰੇ ਸਮਾਜਿਕ-ਆਰਥਿਕ ਵਿਸ਼ਲੇਸ਼ਣ ਦੇ ਨਿਚੋੜ ਦੇ ਰੂਪ 'ਚ ਸਾਡੀ ਇਹ ਧਾਰਨਾ ਹੈ ਕਿ ਅੱਜ ਦੇ ਰੂਸੀ ਸਮਾਜ 'ਚ ਦੋ ਵਿਰੋਧਤਾਈਆਂ ਕੰਮ ਕਰ ਰਹੀਆਂ ਹਨ। ਪਹਿਲਾ, ਕਿਰਤ ਅਤੇ ਪੂੰਜੀ ਵਿਚਲੀ ਵਿਰੋਧਤਾਈ ਅਤੇ ਦੂਜੀ ਨਵੀਂ ਅਤੇ ਪੁਰਾਣੀ ਬੁਰਜੂਆਜ਼ੀ ਵਿਚਾਲੇ ਜਾਂ ਸੋਧਵਾਦੀ ਪੂੰਜੀਵਾਦ ਅਤੇ ਨਵ-ਕਲਾਸਿਕੀ ਪੂੰਜੀਵਾਦ ਵਿਚਲੀ ਵਿਰੋਧਤਾਈ। ਰੂਸੀ ਸਮਾਜ 'ਚ ਅੱਜ ਹੋ ਰਹੀ ਤਬਦੀਲੀ ਇਸ ਦੂਸਰੀ ਵਿਰੋਧਤਾਈ ਦੇ ਹੱਲ ਦੇ ਹੀ ਨਤੀਜੇ ਹਨ, ਭਾਵੇਂ ਇਸਦੇ ਹੱਲ ਪਿੱਛੇ ਵੀ ਪਹਿਲੀ ਬੁਨਿਆਦੀ ਅਤੇ ਦੁਸ਼ਮਣੀ ਭਰਭੂਰ ਵਿਰੋਧਤਾਈ ਹੀ ਚਾਲਕ ਸ਼ਕਤੀ ਦੇ ਰੂਪ 'ਚ ਲਗਾਤਾਰ ਕੰਮ ਕਰ ਰਹੀ ਹੈ। ਚੀਨੀ ਸਮਾਜ 'ਚ ਵੀ ਇਹ ਦੋ ਹੀ ਵਿਰੋਧਤਾਈਆਂ ਕੰਮ ਕਰ ਰਹੀਆਂ ਹਨ। ਇਹਨਾਂ 'ਚੋਂ ਪਹਿਲੀ ਦੁਸ਼ਮਣਾਨਾ ਵਿਰੋਧਤਾਈ ਹੀ ਬੁਨੀਆਦੀ ਹੈ, ਜਿਸਦਾ ਹੱਲ ਸਿਰਫ਼ ਇੱਕ ਨਵਾਂ ਮਜ਼ਦੂਰ ਇਨਕਲਾਬ ਹੀ ਪੇਸ਼ ਕਰ ਸਕਦਾ ਹੈ। ਦੂਜੀ ਵਿਰੋਧਤਾਈ ਦਾ ਹੱਲ ਖੁੱਲ੍ਹੇ ਪੂੰਜੀਵਾਦ ਦੀ ਸਥਾਪਨਾ ਦੇ ਰੂਪ 'ਚ ਹੋਣ ਦੀਆਂ ਬਾਹਰਮੁੱਖੀ ਹਾਲਤਾਂ ਅੱਜੇ ਪਰਪੱਕ ਨਹੀਂ ਹੋਈਆਂ। ਪਰ ਅਜਿਹਾ ਹੋਣ ਦੀ ਸੰਭਾਵਨਾ ਜ਼ਿਆਦਾ ਦੂਰ ਵੀ ਨਹੀਂ ਹੈ। ਪੂਰਬੀ ਯੂਰਪੀ ਦੇਸ਼ਾਂ 'ਚ ਤਿੰਨ ਵਿਰੋਧਤਾਈਆਂ ਮੌਜੂਦ ਰਹੀਆਂ ਹਨ। ਪਹਿਲੀ, ਕਿਰਤ ਅਤੇ ਪੂੰਜੀ ਵਿਚਲੀ ਵਿਰੋਧਤਾਈ, ਦੂਸਰੀ ਰੂਸੀ ਸਾਮਰਾਜਵਾਦ ਅਤੇ ਉਸਦੀ ਕਠਪੁਤਲੀ ਸੋਧਵਾਦੀ ਬੁਰਜੂਆ ਸੱਤ੍ਹਾ ਦੇ ਨਾਲ ਬਾਕੀ ਬੁਰਜੂਆ ਜਮਾਤਾਂ ਅਤੇ ਜਨਤਾ ਦੀਆਂ ਸਾਰੀਆਂ ਜਮਾਤਾਂ ਦੀ ਵਿਰੋਧਤਾਈ। ਤੀਸਰੀ, ਨਵੀਂਆਂ ਅਤੇ ਪੁਰਾਣੀਆਂ ਜਮਾਤਾਂ, ਸੋਧਵਾਦੀ ਪੂੰਜੀਵਾਦ ਅਤੇ ਖੁੱਲ੍ਹੇ ਪੂੰਜੀਵਾਦ ਵਿਚਲੀ ਵਿਰੋਧਤਾਈ। ਰੂਸ ਦੇ ਸਮਰਥਨ ਦੇ ਖਤਮ ਹੋਣ ਦੇ ਬਾਅਦ ਅਤੇ ਗਰਵਾਚੇਵ ਦੁਆਰਾ ਨਵੀਂ ਪੂੰਜੀਪਤੀ ਜਮਾਤ ਨੂੰ ਸਿੱਧਾ ਉਤਸ਼ਾਹ ਦਿੱਤੇ ਜਾਣ ਦੇ ਬਾਅਦ ਇਹਨਾਂ ਦੇਸ਼ਾਂ 'ਚ ਸੋਧਵਾਦੀ ਸੱਤ੍ਹਾ ਦਾ ਪਤਨ ਜ਼ਰੂਰੀ ਸੀ ਅਤੇ ਇਸੇ ਰੂਪ 'ਚ ਉੱਥੇ ਤੀਜੀ ਵਿਰੋਧਤਾਈ ਦਾ ਹੱਲ ਸਾਹਮਣੇ ਆਇਆ।

ਸੋਵੀਅਤ ਸੰਘ ਅਤੇ ਪੂਰਬੀ ਯੂਰਪ 'ਚ ਅੱਜ ਜੋ ਬੁਰਜੂਆ ਜਮਹੂਰੀਅਤ ਕਾਇਮ ਹੋ ਰਹੀ ਹੈ, ਉਹ ਸਪੱਸ਼ਟ ਰੂਪ 'ਚ ਬੁਰਜੂਆਜ਼ੀ ਦੀ ਤਾਨਾਸ਼ਾਹੀ ਹੀ ਹੈ। ਮਾਰਕਸਵਾਦ ਦੀ ਇਹ ਧਾਰਨਾ ਅੱਜ ਵੀ ਸੋ ਪ੍ਰਤੀਸ਼ਤ ਸਹੀ ਹੈ ਕਿ ਬੁਰਜੂਆ ਜਮਹੂਰੀਅਤ ਅਸਲ ਵਿਚ ਬੁਰਜੂਆ ਤਾਨਾਸ਼ਾਹੀ ਹੀ ਹੁੰਦੀ ਹੈ ਅਤੇ ਸਮਾਜਵਾਦੀ ਜਮਹੂਰੀਅਤ ਪ੍ਰੋਲੇਤਾਰੀ ਤਾਨਾਸ਼ਾਹੀ। ਨਾ ਜ਼ਰਾ ਘੱਟ ਨਾ ਜ਼ਰਾ ਵੱਧ। ਜਦੋਂ ਤੱਕ ਜਮਾਤਾਂ ਦੀ ਹੋਂਦ ਹੈ ਉਸ ਸਮੇਂ ਤੱਕ ਕੋਈ

ਤੀਜੀ ਚੀਜ਼ ਹੋ ਹੀ ਨਹੀਂ ਸਕਦੀ। ਪੂਰਬੀ ਯੂਰਪ ਅਤੇ ਰੂਸ 'ਚ ਪੱਛਮੀ ਢੰਗ ਦੀ ਬੁਰਜੂਆ ਜਮਹੂਰੀਅਤ ਨੂੰ ਲਾਗੂ ਕਰਨ ਵਾਲੀ ਬੁਰਜੂਆਜ਼ੀ ਵੀ ਮਜ਼ਦੂਰ ਜਮਾਤ ਦੀ,ਮਿਹਨਤਕਸ਼ ਜਨਤਾ,ਦੀ ਉਵੇਂ ਹੀ ਦੁਸ਼ਮਣ ਹੈ ਜਿਵੇਂ ਕਿ ਸੋਧਵਾਦੀ ਬੁਰਜੂਆਜ਼ੀ । ਮਾਰਕਸ ਦੇ ਜਮਾਨੇ 'ਚ ਲੰਡਨ ਦੇ ਇਕ ਮੀਟਿੰਗ ਹਾਲ'ਚ ਪੂੰਜੀਪਤੀਆਂ ਦੀ ਸਭਾ 'ਚ ਇਕ ਮਜ਼ਦੂਰ ਨੇ ਚੀਕ ਕੇ ਕਿਹਾ ਸੀ,"ਜੇਕਰ ਜਗੀਰਦਾਰ ਸਾਡੀਆਂ ਹੱਡੀਆਂ ਕੱਢ ਕੇ ਵੇਚਣਗੇ ਤਾਂ ਤੁਸੀ ਪੂੰਜੀਪਤੀ ਉਹਨਾਂ ਨੂੰ ਮੁੱਲ ਲੈ ਕੇ ਪਾਊਡਰ ਬਣਾ ਕੇ ਵੇਚ ਦੇਵੋਗੇ।" ਅੱਜ ਦੇ ਸੰਦਰਭਾਂ 'ਚ ਵੀ ਪ੍ਰਤੀਨਿਧੀ ਮਜ਼ਦੂਰ ਜਮਾਤ ਦੀ ਇਹ ਆਵਾਜ਼ ਬਿਲਕੁੱਲ ਪ੍ਰਸੰਗਿਕ ਹੈ। ਸੋਧਵਾਦੀ ਪੂੰਜੀਪਤੀ ਜੇਕਰ ਮਜ਼ਦੂਰਾਂ ਦੀਆਂ ਹੱਡੀਆਂ ਨੀਲਾਮ ਕਰਨਗੇ ਤਾਂ ਉਸ ਨੂੰ ਪਾਊਡਰ ਬਣਾ ਕੇ ਬਜ਼ਾਰਾਂ 'ਚ ਵੇਚਣ ਦੀ ਦੌੜ 'ਚ ਰੂਸ ਅਤੇ ਪੂਰਬੀ ਯੂਰਪ ਦੀ ਨਵੀਂ ਬੁਰਜੂਆਜ਼ੀ ਉਹਨਾਂ ਤੋਂ ਇਕ ਕਦਮ ਪਿੱਛੇ ਨਹੀਂ ਰਹੇਗੀ। ਸੋਧਵਾਦੀ ਪੂੰਜੀਵਾਦ ਨੇ ਰੂਸ ਅਤੇ ਪੂਰਬੀ ਯੂਰਪ ਦੇ ਸਮਾਜ 'ਚ ਲਾਇਲਾਜ ਆਰਥਿਕ ਖੜੋਤ ਦੇ ਸੰਕਟ, ਭ੍ਰਿਸ਼ਟਾਚਾਰ ਅਤੇ ਫਾਸੀਵਾਦੀ ਤਾਨਾਸ਼ਾਹੀ ਨੂੰ ਜਨਮ ਦਿੱਤਾ ਹੈ। ਪੱਛਮੀ ਢੰਗ ਦਾ ਖੁੱਲਾ ਪੰਜੀਵਾਦ ਉੱਥੇ ਨੰਗੀ-ਚਿੱਟੀ ਅਤੇ ਤੇਜੀ ਨਾਲ ਵਧਦੀ ਗੈਰ-ਬਰਾਬਰੀ, ਬੇਰੁਜਗਾਰੀ ਅਤੇ ਮਹਿੰਗਾਈ ਨੂੰ ਜਨਮ ਦੇਵੇਗਾ। ਸਮਾਜਿਕ ਬੁਰਾਈਆਂ ਦਾ ਤੇਜੀ ਨਾਲ ਵਧਣਾ-ਫੁੱਲਣਾ ਇਸਦਾ ਅੱਟਲ ਤਰਕਸ਼ੀਲ ਸਿੱਟਾ ਹੋਵੇਗਾ। ਲਾਲਚ ਅਤੇ ਤਾਕਤ ਦੀ ਵਰਤੋਂ ਦੀ ਪੂੰਜੀਵਾਦੀ ਖੇਡ ਹੁਣ ਖੁੱਲ੍ਹੇ ਰੂਪ 'ਚ ਖੇਡੀ ਜਾਵੇਗੀ। ਇਹਨਾਂ ਦੇਸ਼ਾਂ 'ਚ ਜਿਵੇਂ-ਜਿਵੇਂ ਪੁਰਾਣੀ ਭ੍ਰਿਸ਼ਟ ਸੱਤ੍ਹਾ ਦੇ ਪਤਨ ਦਾ ਚਾਅ ਮੱਧਮ ਪੈਂਦਾ ਜਾ ਰਿਹਾ ਹੈ, ਉਵੇਂ-ਉਵੇਂ ਨਵੇਂ ਪ੍ਰਬੰਧ ਦੀਆਂ ਵਿਰੋਧਤਾਈਆਂ ਲੋਕਾਂ ਨੂੰ ਦਿਖਾਈ ਦਿੰਦੀਆਂ ਜਾ ਰਹੀਆਂ ਹਨ। ਸੱਚਾਈ ਇਹ ਹੈ ਕਿ ਇਸਦੇ ਵਿਰੁੱਧ ਹੁਣੇ ਤੋਂ ਹੀ ਜਨਤਾ ਆਵਾਜ਼ ਵੀ ਉਠਾਉਣ ਲੱਗੀ ਹੈ।

ਕੁੱਲ ਮਿਲਾ ਕੇ, ਇਹ ਤਬਦੀਲੀ ਬਾਹਰਮੁੱਖੀ ਤੌਰ ਤੇ ਹਾਂ ਪੱਖੀ ਹੈ। ਇਹ ਇਤਿਹਾਸ ਦੇ ਅੱਗੇ ਵਧੱਦੇ ਹੋਏ ਕਦਮ ਹਨ। ਆਪਣੀ ਸੁਭਾਵਿਕ ਗਤੀ ਨਾਲ ਅੱਗੇ ਵਧਦਾ ਹੋਇਆ ਇਤਿਹਾਸ ਕਦੇ-ਕਦੇ ਰਾਹ ਦੀਆਂ ਰੁਕਾਵਟਾਂ ਨੂੰ ਠੋਕਰ ਮਾਰ ਕੇ ਦੂਰ ਕਰ ਦਿੰਦਾ ਹੈ। ਸੋਧਵਾਦੀ ਪੂੰਜੀਵਾਦ ਇੱਕ ਅਜਿਹੀ ਹੀ ਰੁਕਾਵਟ ਸੀ। ਜਮਾਤੀ ਸੰਘਰਸ਼ ਦਾ ਰੂਪ ਹੁਣ ਹੋਰ ਜ਼ਿਆਦਾ ਸਾਫ਼ ਹੋਵੇਗਾ ਅਤੇ ਬੁਰਜੂਆਜ਼ੀ ਅਤੇ ਮਜ਼ਦੂਰ ਜਮਾਤ ਇੱਕ ਵਾਰ ਫਿਰ ਇੱਕ ਦੂਸਰੇ ਦੇ ਇੱਕਦਮ ਆਹਮਣੇ-ਸਾਹਮਣੇ ਖੜ੍ਹੇ ਹੋਣਗੇ। ਸਮਾਜਵਾਦ ਨੂੰ ਬਦਨਾਮ ਕਰਨ ਵਾਲੇ ਸੋਧਵਾਦ ਦਾ ਚਿਹਰਾ ਹੁਣ ਸਾਫ਼ ਹੋ ਚੁਕਿਆ ਹੈ ਅਤੇ ਦੁਨੀਆਂ ਭਰ ਦੇ ਮਜ਼ਦੂਰਾਂ ਅਤੇ ਕਮਿਊਨਿਸਟ ਸਫਾਂ 'ਚ ਫੈਲੀ ਭਰਮ ਦੀ ਧੁੰਦ ਲੱਗਭੱਗ ਛਟ ਚੁੱਕੀ ਹੈ।

●●

# ਸਮਾਜਵਾਦੀ ਸਮਾਜ ਦਾ ਖਾਸਾ ਅਤੇ ਸੰਗਰਾਂਦੀ ਦੌਰ ਦੀਆਂ ਸਮੱਸਿਆਵਾਂ

1953 ਦੇ ਬਾਅਦ ਰੂਸ ਅਤੇ ਪੂਰਬੀ ਯੂਰਪ ਅਤੇ 1976 ਦੇ ਬਾਅਦ ਚੀਨ 'ਚ ਪੂੰਜੀਵਾਦ ਦੀ ਮੁੜ ਬਹਾਲੀ ਦਾ ਆਰੰਭ ਸਮਾਜਵਾਦ ਦੀ ਹਾਰ ਸੀ, ਪਰ ਇਹ ਕੋਈ ਅਣਕਿਆਸੀ ਜਾਂ ਅਚਾਨਕ ਵਾਪਰੀ ਘਟਨਾ ਨਹੀਂ ਸੀ। ਇਸਦੇ ਕੁੱਝ ਨਿਸ਼ਚਿਤ ਬਾਹਰਮੁੱਖੀ ਅਤੇ ਅੰਤਰਮੁੱਖੀ ਕਾਰਨ ਅਤੇ ਇੱਕ ਨਿਸ਼ਚਿਤ ਇਤਿਹਾਸਿਕ ਪਿੱਠ ਭੂਮੀ ਸੀ। ਸਮਾਜਵਾਦ ਦੀ ਹਾਰ ਨੂੰ ਸਮਝਣ ਲਈ ਅਤੇ ਇਹ ਸਮਝਣ ਲਈ ਕਿ ਅੰਤ ਨੂੰ ਪੂੰਜੀਵਾਦ ਉੱਤੇ ਉਸਦੀ ਜਿੱਤ ਕਿਸ ਤਰ੍ਹਾਂ ਨਿਸ਼ਚਿਤ ਹੈ, ਇਹ ਜ਼ਰੂਰੀ ਹੈ ਕਿ ਅਸੀਂ ਇਸ ਪੂਰੀ ਇਤਿਹਾਸਿਕ ਪਿੱਠਭੂਮੀ 'ਤੋਂ-ਸਮਾਜਵਾਦ ਦੇ ਲਈ ਸੰਘਰਸ਼ ਦੇ ਲਮਕਵੇਂ ਅਤੇ ਗੁੰਝਲਦਾਰ ਖਾਸੇ ਤੋਂ ਭਲੀਭਾਂਤ ਜਾਣੂ ਹੋਈਏ। ਇਸ ਦੀ ਗਹਿਰੀ ਸਮਝਦਾਰੀ ਹਾਸਿਲ ਕੀਤੇ ਬਗੈਰ ਅਸੀਂ ਸਮਾਜਵਾਦ ਦੇ ਬਾਰੇ 'ਚ ਵਿਚਾਰਵਾਦੀ ਸੋਚ ਅਤੇ ਧਾਰਨਾ ਤੋਂ ਮੁਕਤ ਨਹੀਂ ਹੋ ਸਕਦੇ। ਚਾਰ ਸੌ ਸਾਲਾਂ ਦੇ ਲੰਬੇ ਸੰਘਰਸ਼ 'ਚ ਖੜੋਤ ਅਤੇ ਹਾਰਾਂ ਦੇ ਕਈ ਦੌਰਾਂ ਦੇ ਬਾਅਦ ਪੂੰਜੀਵਾਦ ਨੇ ਜਗੀਰਦਾਰੀ ਨੂੰ ਫੈਸਲਾਕੁਨ ਹਾਰ ਦਿੱਤੀ ਸੀ। ਪੂੰਜੀਵਾਦ ਦੇ ਵਿਰੁੱਧ ਕਮਿਊਨਿਜ਼ਮ ਦਾ ਸੰਘਰਸ਼ ਇਸ ਤੋਂ ਵੀ ਜ਼ਿਆਦਾ ਗੁੰਝਲਦਾਰ ਅਤੇ ਲੰਬਾ ਹੈ ਕਿਉਂਕਿ ਇਹ ਸਭ ਜਮਾਤਾਂ ਅਤੇ ਹਰ ਤਰ੍ਹਾਂ ਦੀ ਲੁੱਟ ਦੇ ਖਾਤਮੇ ਦਾ ਸੰਘਰਸ਼ ਹੈ-ਇਕ ਅਜਿਹਾ ਸੰਘਰਸ਼ ਹੈ ਜਿਸ ਦੀ ਜਿੱਤ ਦੇ ਬਾਅਦ ਮਨੁੱਖੀ ਸਮਾਜ ਦਾ ਹੁਣ ਤੱਕ ਦਾ ਕਲਮਬੱਧ ਇਤਿਹਾਸ ਪੂਰਵਇਤਿਹਾਸਕ ਦੌਰ ਦਾ ਇਤਿਹਾਸ ਬਣ ਜਾਵੇਗਾ। ਸਾਨੂੰ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਣਾ ਪਵੇਗਾ ਕਿ ਮਨੁੱਖ ਆਪਣਾ ਇਤਿਹਾਸ ਆਪ ਰਚਦੇ ਹਨ, ਪਰ ਉਹ ਇਸ ਨੂੰ ਮਨਚਾਹੀਆਂ ਹਾਲਤਾਂ 'ਚ ਨਹੀਂ ਸਗੋਂ ਇਤਿਹਾਸ ਦੁਆਰਾ ਦਿੱਤੀਆਂ ਹਾਲਤਾਂ 'ਚ ਹੀ ਰਚਦੇ ਹਨ। ਇਤਿਹਾਸ ਰਚਣ ਦੇ ਅੰਤਰਮੁੱਖੀ ਯਤਨ ਹਮੇਸ਼ਾ ਹੀ ਬਾਹਰਮੁੱਖੀ ਕਾਰਨਾਂ ਤੋਂ ਪ੍ਰਭਾਵਿਤ, ਸੀਮਿਤ ਅਤੇ ਨਿਯੰਤਰਿਤ ਹੁੰਦੇ ਹਨ। ਨਾਲ ਹੀ ਵਿਚਾਰਧਾਰਾ ਦੇ ਸਮਾਜਿਕ ਪ੍ਰਯੋਗਾਂ 'ਚ ਰੂਪਾਂਤਰਣ ਦੀਆਂ ਆਪਣੀਆਂ ਅੱਟਲ ਸੀਮਾਵਾਂ-ਸਮੱਸਿਆਵਾਂ ਹੁੰਦੀਆਂ ਹਨ ਅਤੇ ਦਾਰਸ਼ਨਿਕ ਵਿਚਾਰਕ ਪੱਧਰ ਤੇ ਕਿਸੇ ਵਿਚਾਰਧਾਰਾ ਦੇ ਸਥਾਪਿਤ ਹੋ ਜਾਣ ਦੇ ਬਾਅਦ ਵੀ ਬਹੁਤ ਸਾਰੇ ਯਤਨਾਂ, ਅਨੁਭਵਾਂ ਅਤੇ ਸਫ਼ਲਤਾਵਾਂ-ਅਸਫ਼ਲਤਾਵਾਂ ਦੇ ਨਿਚੋੜ ਦੇ ਬਾਅਦ ਹੀ ਅਮਲ ਦੇ ਠੋਸ ਰੂਪ ਅਤੇ ਰਸਤੇ ਹੋਂਦ 'ਚ ਆਉਂਦੇ ਹਨ।

ਇਸ ਲਈ, ਪੂੰਜੀਵਾਦੀ ਮੁੜ ਬਹਾਲੀ ਦੀ ਪ੍ਰਕਿਰਿਆ ਅਤੇ ਉਸਦੇ ਕਾਰਨਾਂ ਦੀ

ਸਪੱਸ਼ਟ ਅਤੇ ਢੁੱਕਵੀਂ ਸਮਝਦਾਰੀ ਦੇ ਲਈ ਸਭ ਤੋਂ ਪਹਿਲਾਂ ਇਹ ਜਾਨਣਾ ਜਰੂਰੀ ਹੈ ਕਿ ਮਜ਼ਦੂਰ ਇਨਕਲਾਬ ਦੇ ਬਾਅਦ ਸਥਾਪਿਤ ਸਮਾਜਵਾਦੀ ਸਮਾਜ ਦਾ ਖਾਸਾ ਕੀ ਹੁੰਦਾ ਹੈ ? ਇਸ ਦਾ ਤੱਤ ਅਤੇ ਇਸ ਦਾ ਰੂਪ ਕੀ ਹੁੰਦਾ ਹੈ, ਇਸਦੇ ਬੁਨਿਆਦੀ ਲੱਛਣ ਕੀ ਹੁੰਦੇ ਹਨ, ਇਸ ਦੌਰ 'ਚ ਸਮਾਜਿਕ-ਆਰਥਿਕ ਬਣਤਰ ਕਿਸ ਤਰ੍ਹਾਂ ਦੀ ਹੁੰਦੀ ਹੈ ? ਅਤੇ ਇਸ ਦੇ ਵਿਕਾਸ ਦੇ ਨਿਯਮ ਕੀ ਹੁੰਦੇ ਹਨ ?

ਸਭ ਤੋਂ ਪਹਿਲਾਂ, ਮੋਟੇ ਤੌਰ ਉੱਤੇ ਇਹ ਜਾਣ ਲੈਣਾ ਜਰੂਰੀ ਹੈ ਕਿ ਸਮਾਜਵਾਦ ਇਕ ਸਥਾਈ ਅਤੇ ਸਮੇਕਤ ਸਮਾਜਿਕ ਆਰਥਿਕ ਬਣਤਰ ਨਹੀਂ ਹੈ। ਇਹ ਪੂੰਜੀਵਾਦ ਅਤੇ ਜਮਾਤ ਰਹਿਤ ਸਮਾਜ ਦਰਮਿਆਨ ਇਕ ਲੰਬਾ ਸੰਗਰਾਂਦੀ ਦੌਰ ਹੈ। ਮੱਨੁਖੀ ਇਤਿਹਾਸ ਵਿਚ ਮਜਦੂਰ ਇਨਕਲਾਬ ਪਹਿਲੇ ਅਜਿਹੇ ਇਨਕਲਾਬ ਹਨ ਜਿਨ੍ਹਾਂ ਦਾ ਨਿਸ਼ਾਨਾ ਜਮਾਤ ਰਹਿਤ, ਲੁੱਟ ਰਹਿਤ ਸਮਾਜ ਬਣਾਉਣਾ ਹੈ-ਜਮਾਤ ਅਤੇ ਰਾਜ ਨੂੰ ਹੀ ਲੋਪੀਕਰਣ ਦੀ ਪ੍ਰਕਿਰਿਆ ਨਾਲ ਖਤਮ ਕਰ ਦੇਣਾ ਹੈ। ਇਸ ਲਈ ਮਜ਼ਦੂਰ ਜਮਾਤ ਦਾ ਸੰਘਰਸ਼ ਸਿਰਫ ਬੁਰਜੂਆਜ਼ੀ ਅਤੇ ਬੁਰਜੂਆ ਸੱਭਿਆਚਾਰ ਨਾਲ ਹੀ ਨਹੀਂ, ਸਗੋਂ ਸਾਰੀਆਂ ਲੁਟੇਰੀਆਂ ਜਮਾਤਾਂ, ਸਾਰੀਆਂ ਜਮਾਤੀ ਪ੍ਰਵਿਰਤੀਆਂ ਅਤੇ ਹਜ਼ਾਰਾਂ ਸਾਲਾਂ ਤੋਂ ਕਾਇਮ ਸਾਰੀਆਂ ਜਮਾਤੀ ਆਦਤਾਂ-ਬੁਰਾਈਆਂ ਅਤੇ ਸੱਭਿਆਚਾਰ ਵਿਰੁੱਧ ਹੈ। ਇਸ ਨੂੰ ਧਿਆਨ ਵਿਚ ਰੱਖਦੇ ਹੋਏ ਸਮਾਜਵਾਦ ਦੇ ਲੰਬੇ ਦੌਰ 'ਚ ਜਮਾਤੀ ਸੰਘਰਸ਼ ਦੇ ਲਮਕਵੇਂ ਖਾਸੇ, ਲਗਾਤਾਰ ਇਨਕਲਾਬਾਂ ਦੀ ਅਟੱਲਤਾ ਅਤੇ ਹਾਰ ਜਿੱਤ ਦੇ ਅਨੇਕ ਉਤਾਰਾਂਵਾਂ-ਚੜਾਵਾਂ ਦੀਆਂ ਸੰਭਾਵਨਾਵਾਂ ਨੂੰ ਸਹਿਜੇ ਹੀ ਸਮਝਿਆ ਜਾ ਸਕਦਾ ਹੈ।

ਇਸ ਲੰਬੇ ਇਤਿਹਾਸਿਕ ਦੌਰ ਦੇ ਬਾਰੇ ਮਾਰਕਸ, ਏਂਗਲਜ਼ ਨੇ ਵਾਰ-ਵਾਰ ਦੱਸਿਆ ਸੀ। ਲੈਨਿਨ ਨੇ ਇਸਦੇ ਖਾਸੇ, ਵਿਕਾਸ ਦੇ ਨਿਯਮਾਂ ਅਤੇ ਸਮੱਸਿਆਵਾਂ ਦਾ ਹੋਰ ਜ਼ਿਆਦਾ ਸਪੱਸ਼ਟ ਵਰਨਣ ਕਰਦਿਆਂ ਪੂੰਜੀਵਾਦੀ ਮੁੜ ਬਹਾਲੀ ਦੇ ਲਗਾਤਾਰ ਮੌਜੂਦ ਖਤਰੇ ਦੀ ਵਾਰ-ਵਾਰ ਚਰਚਾ ਕੀਤੀ ਸੀ। ਰੂਸ 'ਚ ਸਮਾਜਵਾਦੀ ਪ੍ਰਯੋਗਾਂ ਦੇ ਨਿਚੋੜ ਅਤੇ ਆਪਣੇ ਦੇਸ਼ ਵਿੱਚ ਸਮਾਜਵਾਦ ਦੇ ਦੌਰ ਦੇ ਜਮਾਤੀ ਸੰਘਰਸ਼ ਦੇ ਅਨੁਭਵਾਂ ਦੇ ਆਧਾਰ ਤੇ ਮਾਓ ਨੇ ਸਮਾਜਵਾਦੀ ਸਮਾਜ ਦੇ ਆਧਾਰ ਅਤੇ ਉੱਚ ਉਸਾਰ 'ਚ ਉਹਨਾਂ ਦੇ ਅੰਤਰ ਸੰਬੰਧਾਂ ਦੀ ਅਤੇ ਜਮਾਤੀ ਸੰਘਰਸ਼ ਦੇ ਖਾਸੇ ਦੀ ਸਭ ਤੋਂ ਵੱਧ ਸੂਖਮ ਅਤੇ ਵਿਆਪਕ ਵਿਵੇਚਨਾ ਕਰਦੇ ਹੋਏ ਪਹਿਲੀ ਵਾਰ ਸਮਾਜਵਾਦੀ ਸਮਾਜ ਵਿਚ ਜਮਾਤੀ ਸੰਘਰਸ਼ ਦੇ ਨਿਯਮਾਂ ਅਤੇ ਰਸਤੇ ਨੂੰ ਸਪੱਸ਼ਟਤਾ ਨਾਲ ਸਾਹਮਣੇ ਲਿਆਂਦਾ ਸੀ ਅਤੇ ਪੂੰਜੀਵਾਦੀ ਮੁੜ ਬਹਾਲੀ 'ਤੇ ਇੱਕੋ ਇੱਕ ਕਾਰਗਰ ਰੋਕ ਦੇ ਰੂਪ 'ਚ ਨਿਰੰਤਰ ਇਨਕਲਾਬ ਦਾ ਸਿਧਾਂਤ ਪੇਸ਼ ਕੀਤਾ ਸੀ। ਅੱਜ ਸੋਧਵਾਦੀ ਪ੍ਰਚਾਰ ਦੇ ਪ੍ਰਭਾਵ ਕਾਰਨ ਸਮਾਜਵਾਦ ਦੇ ਬਾਰੇ ਮਾਰਕਸਵਾਦ ਦੀਆਂ ਇਹਨਾਂ ਵਿਗਿਆਨਿਕ ਸਿੱਖਿਆਵਾਂ ਤੋਂ ਜਿਆਦਾਤਰ ਕਮਿਊਨਿਸਟ ਜਾਂ ਤਾਂ ਅਣਜਾਣ ਹਨ ਜਾਂ ਉਹਨਾਂ ਦੀ ਸਮਝ ਬਹੁਤ ਪੇਤਲੀ ਹੀ ਹੈ। ਜਿਸ ਕਾਰਨ ਉਹ ਸਮਾਜਵਾਦ ਬਾਰੇ ਆਮ ਤੌਰ ਉੱਤੇ ਵਿਚਾਰਵਾਦੀ ਅਤੇ ਅਧਿਆਤਮਵਾਦੀ ਸੋਚ ਦੇ ਸ਼ਿਕਾਰ ਰਹੇ ਹਨ ਅਤੇ ਇਸ ਲਈ ਅੱਜ ਪੂਰਬੀ ਯੂਰਪ, ਰੂਸ ਜਾਂ ਚੀਨ 'ਚ ਆ ਰਹੇ ਪੂੰਜੀਵਾਦ ਨੂੰ, ਉਸਦੇ ਕਾਰਣਾਂ ਨੂੰ, ਉਸਦੇ ਬਾਹਰਮੁੱਖੀ ਆਧਾਰ ਨੂੰ ਅਤੇ ਉਸਦੀ ਇਤਿਹਾਸਿਕ ਪਿੱਠ ਭੂਮੀ ਨੂੰ

ਉਹ ਸਮਝਣ ਵਿਚ ਅਸਮਰਥ ਹਨ।

ਸਿਰਫ ਸਮਾਜਵਾਦੀ ਤਬਦੀਲੀ ਦੇ ਇੱਕ ਲੰਬੇ ਇਤਿਹਾਸਿਕ ਦੌਰ 'ਚੋਂ ਗੁਜਰਨ ਦੇ ਬਾਅਦ ਹੀ ਮਨੁੱਖੀ-ਸਮਾਜ ਵਿਕਾਸ ਦੀ ਉੱਸ ਉੱਨਤ ਮੰਜ਼ਿਲ ਤੇ ਪਹੁੰਚ ਸਕਦਾ ਹੈ ਜਿਥੇ ਵਸਤਾਂ ਦੀ ਵਟਾਂਦਰਾ ਕਦਰ ਖਤਮ ਹੋ ਜਾਵੇਗੀ ਅਤੇ ਕੇਵਲ ਵਰਤੋਂ ਕਦਰ ਹੀ ਬਾਕੀ ਰਹਿ ਜਾਵੇਗੀ। ਵਾਧੂ ਪੈਦਾਵਾਰ ਦੇ ਇਸ ਪੜਾਅ 'ਚ ਵਸਤੂਆਂ ਦੀ ਜਿਣਸ ਦੇ ਰੂਪ 'ਚ ਹੋਂਦ ਕਾਇਮ ਨਹੀਂ ਰਹਿ ਜਾਵੇਗੀ, ਮੁਦਰਾ ਦੀ ਸੱਤ੍ਹਾ ਅਲੋਪ ਹੋ ਜਾਵੇਗੀ ਅਤੇ ਲੋਕ ਸਮੱਰਥਾ ਅਨੁਸਾਰ ਕੰਮ ਕਰਨਗੇ ਅਤੇ ਲੋੜ ਅਨੁਸਾਰ ਹੀ ਪ੍ਰਾਪਤ ਕਰ ਸਕਣਗੇ। ਕੇਵਲ ਉਸ ਪੜਾਅ ਉੱਪਰ ਪਹੁੰਚ ਕੇ ਹੀ ਜਮਾਤਾਂ ਦਾ,ਰਾਜ ਸਹਿਤ ਸਾਰੀਆਂ ਸਮਾਜਿਕ ਜਮਾਤੀ ਸੰਸਥਾਵਾਂ ਦਾ, ਜਮਾਤੀ ਵਿਚਾਰਧਾਰਾਵਾਂ ਦਾ ਅਤੇ ਜਮਾਤੀ ਸੰਘਰਸ਼ ਦਾ ਖਾਤਮਾ ਸੰਭਵ ਹੋ ਸਕੇਗਾ।

ਕਮਿਊਨਿਜ਼ਮ ਦੇ ਪੜਾਅ ਤੱਕ ਜਾਣ ਵਾਲੇ ਸਮਾਜਵਾਦੀ ਸੰਗਰਾਂਦੀ ਦੌਰ 'ਚ ਚੀਜ਼ਾਂ ਦੀ ਬਾਜ਼ਾਰ-ਕਦਰ ਕਾਇਮ ਰਹਿੰਦੀ ਹੈ, ਮਾਲ ਅਰਥਚਾਰੇ ਦੀ ਹੋਂਦ ਕਾਇਮ ਰਹਿੰਦੀ ਹੈ, ਮੰਡੀ ਅਤੇ ਕਦਰ ਦੇ ਨਿਯਮ ਕੰਮ ਕਰਦੇ ਰਹਿੰਦੇ ਹਨ ਅਤੇ ਲੰਮੇਂ ਸਮੇਂ ਤੱਕ, ਕਮਿਊਨਿਜ਼ਮ ਦੇ ਨੇੜੇ ਪਹੁੰਚਣ ਤੱਕ, "ਹਰੇਕ ਨੂੰ ਉਸਦੇ ਕੰਮ ਅਨੁਸਾਰ" ਦਾ ਸਿਧਾਂਤ ਲਾਗੂ ਰਹਿੰਦਾ ਹੈ। ਜਾਣੀ, ਮਿਹਨਤ ਦੀ ਜਿਣਸ ਦੇ ਰੂਪ 'ਚ ਹੋਂਦ ਕਾਇਮ ਰਹਿੰਦੀ ਹੈ। ਇਸਦੇ ਅਨੁਸਾਰ ਇਸ ਪੂਰੇ ਦੌਰ 'ਚ ਜਮਾਤਾਂ ਮੌਜੂਦ ਰਹਿੰਦੀਆਂ ਹਨ ਅਤੇ ਜਮਾਤੀ ਸੰਘਰਸ਼ ਚਲਦਾ ਰਹਿੰਦਾ ਹੈ। ਸਮਾਜਵਾਦ ਦੇ ਇਸ ਪੂਰੇ ਦੌਰ 'ਚ ਉੱਚ ਉਸਾਰ ਦੇ ਧਰਾਤਲ 'ਤੇ ਮੌਜੂਦ ਜਮਾਤੀ ਧਾਰਾਵਾਂ-ਪ੍ਰਵ੍ਰਿਤੀਆਂ ਵੀ ਕਮਿਊਨਿਜ਼ਮ ਵੱਲ ਪ੍ਰਗਤੀ ਦੀ ਦਿਸ਼ਾ ਉਲਟਾ ਦੇਣ ਲਈ ਸਰਗਰਮ ਭੌਤਿਕ ਤਾਕਤਾਂ ਦੇ ਰੂਪ 'ਚ ਲੰਮੇਂ ਸਮੇਂ ਤੱਕ ਮੌਜੂਦ ਰਹਿੰਦੀਆਂ ਹਨ।

ਸਮਾਜਵਾਦ ਦੇ ਸੰਸਥਾਪਕ ਅਤੇ ਮਜ਼ਦੂਰ ਜਮਾਤ ਦੇ ਆਗੂ, ਸਮਾਜਵਾਦ ਦੀਆਂ ਇਹਨਾਂ ਸਮੱਸਿਆਵਾਂ ਦੀ ਚਰਚਾ ਮਾਰਕਸਵਾਦ ਦੇ ਜਨਮ ਦੇ ਆਰੰਭਿਕ ਦੌਰ ਤੋਂ ਹੀ ਕਰਦੇ ਰਹੇ ਹਨ ਅਤੇ ਇਸਦੇ ਵਿਕਾਸ ਅਤੇ ਪ੍ਰਯੋਗਾਂ ਦੇ ਅਨੁਭਵਾਂ ਤੋਂ ਅਮੀਰ ਹੋਣ ਦੇ ਨਾਲ ਹੀ ਉਹਨਾਂ ਦੀ ਸਮਝ ਜਿਆਦਾ ਠੋਸ, ਡੂੰਘੀ ਅਤੇ ਵਿਆਪਕ ਹੁੰਦੀ ਚਲੀ ਗਈ। ਮਾਰਕਸ ਅਤੇ ਏਂਗਲਜ਼ ਨੇ ਸਮਾਜਵਾਦ ਨੂੰ ਇਕ ਅੰਤਿਮ ਟੀਚੇ ਦੀ ਬਜਾਇ,"ਜਮਾਤੀ ਵਖਰੇਵਿਆਂ ਦੇ ਖਾਤਮੇ ਲਈ ਜਰੂਰੀ" ਸੰਗਰਾਂਦੀ ਨੁਕਤੇ ਦੇ ਰੂਪ 'ਚ ਰੇਖਾਂਕਿਤ ਕੀਤਾ। 1850 ਵਿਚ ਹੀ ਮਾਰਕਸ ਨੇ ਆਪਣੀ ਕਲਾਸਕੀ ਰਚਨਾ "**ਫਰਾਂਸ 'ਚ ਜਮਾਤੀ ਸੰਘਰਸ਼ 1848-1850" ਵਿਚ ਅਤਿਅੰਤ ਗੰਭੀਰ ਢੰਗ ਨਾਲ ਸਮਾਜਵਾਦ ਦੇ ਬੁਨਿਆਦੀ ਲੱਛਣਾਂ ਨੂੰ ਰੇਖਾਂਕਿਤ ਕਰ ਦਿੱਤਾ ਸੀ,"ਇਹ ਸਮਾਜਵਾਦੀ ਇਨਕਲਾਬ ਦੇ ਸਥਾਈਪਣ ਦਾ ਐਲਾਨ ਹੈ, ਇਹ ਆਮ ਤੌਰ ਤੇ ਜਮਾਤੀ ਵਖਰੇਵਿਆਂ ਦੇ ਖਾਤਮੇ ਅਤੇ ਜਿਨ੍ਹਾਂ ਪੈਦਾਵਾਰੀ ਸੰਬੰਧਾਂ ਤੇ ਇਹ ਜਮਾਤੀ ਵਖਰੇਵੇਂ ਆਧਾਰਿਤ ਹਨ, ਉਹਨਾਂ ਦੇ ਖਾਤਮੇ ਅਤੇ ਇਹਨਾਂ ਪੈਦਾਵਾਰੀ ਸੰਬੰਧਾਂ ਦੇ ਅਨੁਸਾਰੀ ਸਾਰੇ ਸਮਾਜਿਕ ਸੰਬੰਧਾਂ ਦੇ ਖਾਤਮੇ ਅਤੇ ਇਹਨਾਂ ਸਮਾਜਿਕ ਸੰਬੰਧਾਂ ਤੋਂ ਪੈਦਾ ਹੋਏ ਸਾਰੇ ਵਿਚਾਰਾਂ ਦੇ ਇਨਕਲਾਬੀਕਰਨ ਦੇ ਜਰੂਰੀ ਸੰਗਰਾਂਦੀ ਨੁਕਤੇ ਦੇ ਰੂਪ 'ਚ**

**ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਹੈ।''** 1857 ਵਿਚ ਗੋਥਾ ਪ੍ਰੋਗਰਾਮ ਦੀ ਅਲੋਚਨਾ ਕਰਦੇ ਹੋਏ ਮਾਰਕਸ ਨੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਸੀ ਕਿ **''ਪੂੰਜੀਵਾਦੀ ਅਤੇ ਕਮਿਊਨਿਸਟ ਸਮਾਜ ਦਰਮਿਆਨ ਇਕ ਦੂਸਰੇ ਵਿਚ ਇਨਕਲਾਬੀ ਰੂਪ ਬਦਲੀ ਦਾ ਦੌਰ ਮੌਜੂਦ ਰਹਿੰਦਾ ਹੈ, ਜਿਸ ਦੌਰਾਨ ਰਾਜ ਕੇਵਲ ਮਜ਼ਦੂਰਾਂ ਦੀ ਇਨਕਲਾਬੀ ਤਾਨਾਸ਼ਾਹੀ ਹੀ ਹੋ ਸਕਦਾ ਹੈ।''** ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਸਥਾਪਿਤ ਹੋਣ ਦਾ ਇਹ ਮਤਲਬ ਬਿਲਕੁਲ ਨਹੀਂ ਹੈ ਕਿ ਲੋਟੂ ਜਮਾਤਾਂ ਦੀ ਹੋਂਦ ਖਤਮ ਹੋ ਜਾਵੇਗੀ। ਲੇਨਿਨ ਨੇ ਇਸ ਨੂੰ ਵਾਰ-ਵਾਰ ਰੇਖਾਂਕਿਤ ਕੀਤਾ ਹੈ। ਲੇਨਿਨ ਅਨੁਸਾਰ, **''ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਜਮਾਤੀ ਸੰਘਰਸ਼ ਦਾ ਅੰਤ ਨਹੀਂ ਸਗੋਂ ਇਸ ਦਾ ਨਵੇਂ ਰੂਪਾਂ ਵਿਚ ਜਾਰੀ ਰਹਿਣਾ ਹੈ। ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਇੱਕ ਅਜਿਹੀ ਮਜ਼ਦੂਰ ਜਮਾਤ ਦੁਆਰਾ ਚਲਾਇਆ ਜਾਣ ਵਾਲਾ ਜਮਾਤੀ ਸੰਘਰਸ਼ ਹੈ ਜੋ ਜੇਤੂ ਹੋਈ ਹੈ ਅਤੇ ਜਿਸਨੇ ਅਜਿਹੀ ਸਰਮਾਏਦਾਰ ਜਮਾਤ ਦੇ ਖਿਲਾਫ ਰਾਜਸੀ ਸੱਤ੍ਹਾ ਆਪਣੇ ਹੱਥਾਂ 'ਚ ਲੈ ਲਈ ਹੈ, ਜੋ ਹਾਰ ਗਈ ਹੈ ਪਰ ਖਤਮ ਨਹੀਂ ਹੋਈ, ਅਜਿਹਾ ਪੂੰਜੀਪਤੀ ਜੋ ਖਤਮ ਨਹੀਂ ਹੋਇਆ ਹੈ, ਜਿਸਨੇ ਵਿਰੋਧ ਕਰਨਾ ਬੰਦ ਨਹੀਂ ਕੀਤਾ ਹੈ, ਸਗੋਂ ਆਪਣੇ ਵਿਰੋਧ ਨੂੰ ਤਿੱਖਾ ਕਰ ਦਿੱਤਾ ਹੈ (''ਆਜ਼ਾਦੀ ਅਤੇ ਸਮਾਨਤਾ ਦੇ ਨਾਰਿਆਂ ਨਾਲ ਜਨਤਾ ਨਾਲ ਧੋਖਾ''** ਨਾਮੀ ਪ੍ਰਕਾਸ਼ਿਤ ਭਾਸ਼ਣ ਦੀ ਭੂਮਿਕਾ।) ਇਸ ਪੂਰੇ ਮੱਦੇ ਤੇ ਹੋਰ ਥਾਂ ਲੈਨਿਨ ਕਹਿੰਦੇ ਹਨ,''ਪੂੰਜੀਵਾਦ ਤੋਂ ਕਮਿਊਨਿਜ਼ਮ ਤੱਕ ਸੰਗਰਾਂਦੀ ਦੌਰ ਇਕ ਪੂਰੇ ਇਤਿਹਾਸਿਕ ਯੁੱਗ ਦੀ ਪ੍ਰਤੀਨਿਧਤਾ ਕਰਦਾ ਹੈ। ਜਦੋਂ ਤੱਕ ਇਹ ਯੁੱਗ ਖਤਮ ਨਹੀਂ ਹੋ ਜਾਂਦਾ, ਤਦ ਤੱਕ ਲੁਟੇਰੇ ਮੁੜ ਬਹਾਲੀ ਦੀ ਉਮੀਦ ਜਰੂਰ ਹੀ ਪਾਲੀ ਰੱਖਦੇ ਹਨ ਅਤੇ ਇਹੀ ਉਮੀਦ, ਮੁੜ ਬਹਾਲੀ ਦੇ ਯਤਨਾਂ 'ਚ ਬਦਲ ਜਾਂਦੀ ਹੈ।'' ਅੱਗੇ ਉਹ ਕਹਿੰਦੇ ਹਨ, **''ਜਮਾਤਾਂ ਦਾ ਖਾਤਮਾ ਇਕ ਲੰਮੇਂ, ਔਖੇ ਅਤੇ ਗੁੰਝਲਦਾਰ ਜਮਾਤੀ ਸੰਘਰਸ਼ ਦੀ ਮੰਗ ਕਰਦਾ ਹੈ, ਜੋ ਪੂੰਜੀ ਦੀ ਸੱਤ੍ਹਾ ਨੂੰ ਪੁੱਟ ਸੁੱਟਣ ਦੇ ਬਾਅਦ, ਬੁਰਜੂਆ ਰਾਜ ਦੇ ਵਿਨਾਸ਼ ਦੇ ਬਾਅਦ ਅਤੇ ਪ੍ਰੋਲੇਤਾਰੀ ਤਾਨਾਸ਼ਾਹੀ ਦੇ ਸਥਾਪਿਤ ਹੋ ਜਾਣ ਦੇ ਬਾਅਦ ਖਤਮ ਨਹੀਂ ਹੋ ਜਾਂਦਾ। (ਜਿਵੇਂ ਕਿ ਪੁਰਾਣੇ ਸਮਾਜਵਾਦ ਅਤੇ ਪੁਰਾਣੀ ਸਮਾਜਿਕ ਜਮਹੂਰੀਅਤ ਦੇ ਪ੍ਰਤੀਨਿਧੀ ਕਲਪਨਾ ਕਰਦੇ ਹਨ) ਬਲਕਿ ਸਿਰਫ ਆਪਣਾ ਰੂਪ ਬਦਲ ਲੈਂਦਾ ਹੈ ਅਤੇ ਕਈ ਅਰਥਾਂ 'ਚ ਤਾਂ ਜ਼ਿਆਦਾ ਪ੍ਰਚੰਡ ਵੀ ਹੋ ਜਾਂਦਾ ਹੈ।'' ਲੇਨਿਨ ਨੇ ਜ਼ੋਰ ਦੇ ਕੇ ਕਿਹਾ ਸੀ ਕਿ ਪੂੰਜੀਵਾਦ ਤੋਂ ਕਮਿਊਨਿਜ਼ਮ ਦਾ ਸੰਗਰਾਂਦੀ ਦੌਰ ''ਲਾਜ਼ਮੀ, ਅਭੂਤਪੂਰਵ ਤਿੱਖੇ ਰੂਪਾਂ 'ਚ ਜਾਰੀ ਅਭੂਤਪੂਰਵ ਹਿੰਸਾਤਮਕ ਜਮਾਤੀ ਸੰਘਰਸ਼ ਦਾ ਦੌਰ ਹੈ।''** (ਰਾਜ ਅਤੇ ਇਨਕਲਾਬ)

ਰੂਸ ਵਿਚ ਸਮਾਜਵਾਦੀ ਪ੍ਰਯੋਗਾਂ ਦੇ ਨਾਂਹ ਪੱਖੀ-ਹਾਂ ਪੱਖੀ ਤਜਰਬਿਆਂ ਅਤੇ ਚੀਨ ਵਿਚ ਇਨਕਲਾਬ ਦੇ ਬਾਅਦ ਜਾਰੀ ਪ੍ਰਯੋਗਾਂ ਅਤੇ ਸੰਘਰਸ਼ਾਂ ਦੇ ਅਧਿਐਨ ਦੇ ਆਧਾਰ ਤੇ ਮਾਓ ਨੇ 1962 ਵਿਚ ਸਮਾਜਵਾਦੀ ਸਮਾਜ ਵਿਚ ਜਮਾਤੀ ਸੰਘਰਸ਼ ਦੀ ਮੌਜੂਦਗੀ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਖਤਰੇ ਨੂੰ ਸਪੱਸ਼ਟ ਸ਼ਬਦਾਂ ਵਿਚ ਕਿਹਾ ਸੀ, **''ਸਮਾਜਵਾਦੀ ਸਮਾਜ ਦੀ ਕਾਫ਼ੀ ਲੰਬੀ ਇਤਿਹਾਸਿਕ ਉਮਰ ਹੁੰਦੀ ਹੈ। ਸਮਾਜਵਾਦ ਦੇ ਇਸ ਪੂਰੇ ਇਤਿਹਾਸਿਕ ਦੌਰ ਵਿਚ ਜਮਾਤਾਂ, ਜਮਾਤੀ ਵਿਰੋਧਤਾਈਆਂ ਜਮਾਤੀ ਸੰਘਰਸ਼ ਮੌਜੂਦ ਰਹਿੰਦੇ ਹਨ, ਸਮਾਜਵਾਦੀ ਰਸਤੇ ਅਤੇ ਪੂੰਜੀਵਾਦੀ ਰਸਤੇ ਦੇ ਵਿਚਾਲੇ ਜਮਾਤੀ ਸੰਘਰਸ਼ ਜਾਰੀ ਰਹਿੰਦਾ**

**ਹੈ ਅਤੇ ਪੂੰਜੀਵਾਦੀ ਮੁੜਬਹਾਲੀ ਦਾ ਖ਼ਤਰਾ ਬਣਿਆ ਰਹਿੰਦਾ ਹੈ। ਸਾਨੂੰ ਇਸ ਸੰਘਰਸ਼ ਦੇ ਲਮਕਵੇਂ ਅਤੇ ਗੁੰਝਲਦਾਰ ਖਾਸੇ ਤੋਂ ਜਾਣੂ ਹੋਣਾ ਪਵੇਗਾ। ਸਾਨੂੰ ਆਪਣੀ ਚੌਕਸੀ ਉੱਨਤ ਕਰਨੀ ਪਵੇਗੀ। ਸਾਨੂੰ ਜਮਾਤੀ ਵਿਰੋਧਤਾਈਆਂ, ਜਮਾਤੀ ਸੰਘਰਸ਼ ਨੂੰ ਸਹੀ ਢੰਗ ਨਾਲ ਸਮਝਣਾ ਅਤੇ ਸੰਚਾਲਿਤ ਕਰਨਾ ਚਾਹੀਦਾ ਹੈ। ਨਹੀਂ ਤਾਂ ਸਾਡੇ ਦੇਸ਼ ਵਰਗਾ ਇੱਕ ਸਮਾਜਵਾਦੀ ਦੇਸ਼ ਆਪਣੇ ਉਲਟ ਵਿਚ ਬਦਲ ਜਾਵੇਗਾ ਅਤੇ ਨਿੱਘਰ ਜਾਵੇਗਾ ਅਤੇ ਪੂੰਜੀਵਾਦ ਦੀ ਮੁੜਬਹਾਲੀ ਹੋ ਜਾਵੇਗੀ। ਹੁਣ ਤੋਂ ਹੀ ਹਰ ਸਾਲ, ਹਰ ਮਹੀਨੇ, ਹਰ ਦਿਨ ਆਪਣੇ ਆਪ ਨੂੰ ਇਹ ਯਾਦ ਦਿਵਾਉਣਾ ਚਾਹੀਦਾ ਹੈ, ਤਾਂ ਕਿ ਅਸੀਂ ਸਮੱਸਿਆ ਦੇ ਮੁਕਾਬਲੇ ਗੰਭੀਰ ਸਮਝ ਨੂੰ ਬਣਾਈ ਰੱਖ ਸਕੀਏ ਅਤੇ ਇੱਕ ਮਾਰਕਸਵਾਦੀ-ਲੈਨਿਨਵਾਦੀ ਲੀਹ ਅਪਣਾ ਸਕੀਏ।''**

ਆਓ, ਹੁਣ ਅਸੀਂ ਇਹ ਦੇਖਣ ਦਾ ਯਤਨ ਕਰੀਏ ਕਿ ਕਿਵੇਂ ਸਮਾਜਵਾਦੀ ਸਮਾਜ ਦੇ ਬੁਨਿਆਦੀ, ਆਰਥਿਕ ਢਾਂਚੇ ਅਤੇ ਉੱਚ-ਉਸਾਰ ਦੀ ਅੰਤਰ-ਰਚਨਾ ਵਿਚ ਉਹ ਤੱਤ ਮੌਜੂਦ ਹੁੰਦੇ ਹਨ ਜੋ ਇਸ ਦੌਰ 'ਚ ਜਮਾਤੀ ਸੰਘਰਸ਼ ਦੇ ਲਮਕਵੇਂ ਖਾਸੇ ਕਾਰਨ ਹੁੰਦੇ ਹਨ ਅਤੇ ਜਿਨ੍ਹਾਂ ਕਾਰਨ ਕਾਫ਼ੀ ਲੰਬੇ ਸਮੇਂ ਤੱਕ ਪੂੰਜੀਵਾਦੀ ਮੁੜ ਬਹਾਲੀ ਦੀ ਸੰਭਾਵਨਾ ਬਣੀ ਰਹਿੰਦੀ ਹੈ।

ਸਮਾਜਵਾਦੀ ਸਮਾਜ ਵਿਚ ਵਿਕਾਸ ਦੇ ਆਰੰਭਿਕ ਪੜਾਵਾਂ ਦੇ ਗੁਜ਼ਰਨ ਤੋਂ ਬਾਅਦ ਸਮੂਹਿਕ ਮਾਲਕੀ ਦਾ ਪ੍ਰਬੰਧ, ਨਿੱਜੀ ਮਾਲਕੀ ਦਾ ਸਥਾਨ ਲੈ ਲੈਂਦਾ ਹੈ ਅਤੇ ਸਮਾਜਵਾਦੀ ਅਰਥਚਾਰੇ ਤੇ ਆਪਣਾ ਨਿਯੰਤਰਣ ਕਾਇਮ ਕਰਨ ਤੋਂ ਬਾਅਦ ਮਿਹਨਤਕਸ਼ ਜਨਤਾ ਸਮਾਜ ਦੀ ਮਾਲਕ ਬਣ ਜਾਂਦੀ ਹੈ। ਮਾਰਕਸਵਾਦ ਦੀ ਸਿੱਖਿਆ ਅਤੇ ਅਮਲ ਹੌਲੀ-ਹੌਲੀ ਪੁਰਾਣੇ ਸਮਾਜ ਦੀ ਭੌਤਿਕ-ਆਤਮਿਕ ਜਕੜ ਤੋਂ ਮੁਕਤ ਕਰਕੇ ਪੂਰੀ ਜਨਤਾ ਨੂੰ ਕਮਿਊਨਿਜ਼ਮ ਦੀ ਦਿਸ਼ਾ ਵਿਚ ਅੱਗੇ ਵਧਾਉਂਦਾ ਹੈ। ਇਹਨਾਂ ਅਰਥਾਂ ਵਿਚ ਸਮਾਜਵਾਦੀ ਸਮਾਜ ਕਮਿਊਨਿਸਟ ਸਮਾਜ ਦਾ ਆਰੰਭਿਕ ਪੜਾਅ ਹੈ, ਪਰ ''ਇਹ ਆਪਣੀ ਖੁਦ ਦੀ ਬੁਨਿਆਦੀ ਤੇ ਵਿਕਸਿਤ ਨਹੀਂ ਹੈ। ਇਸ ਦੇ ਉਲਟ ਇਹ ਪੂੰਜੀਵਾਦੀ ਸਮਾਜ 'ਚੋਂ ਅਜੇ ਪੈਦਾ ਹੀ ਹੋਇਆ ਹੁੰਦਾ ਹੈ। ਇਸ ਲਈ ਜਿਸ ਪੁਰਾਣੇ ਸਮਾਜ ਵਿਚ ਇਸ ਦਾ ਜਨਮ ਹੋਇਆ ਹੁੰਦਾ ਹੈ, ਉਸਦੇ ਚਿੰਨ੍ਹ ਇਸਦੇ ਉੱਪਰ ਆਰਥਿਕ, ਨੈਤਿਕ, ਵਿਚਾਰਧਾਰਕ ਪੱਖਾਂ ਵਿਚ ਅਜੇ ਵੀ ਦੇਖੇ ਜਾ ਸਕਦੇ ਹਨ। (ਮਾਰਕਸ, ''ਗੋਥਾ ਪ੍ਰੋਗਰਾਮ ਦੀ ਅਲੋਚਨਾ) ਸਮਾਜਵਾਦੀ ਸਮਾਜ ਦੇ ਵੱਖ-ਵੱਖ ਪੱਖਾਂ ਅਤੇ ਅਯਾਮਾਂ ਤੇ ਉਸ ਦੀ ਸਿਆਸਤ, ਉਸਦੇ ਅਰਥਚਾਰੇ ਅਤੇ ਉਸਦੀ ਵਿਚਾਰਧਾਰਾ ਤੇ, ਬੁਰਜੂਆਜ਼ੀ ਅਤੇ ਸਾਰੀਆਂ ਲੋਟੂ ਜਮਾਤਾਂ ਦੇ ਸੱਤ੍ਹਾਹੀਣ ਕੀਤੇ ਜਾਣ ਦੇ ਬਾਵਜੂਦ ਉਹਨਾਂ ਦੇ ਪ੍ਰਭਾਵ ਬਚੇ ਰਹਿੰਦੇ ਹਨ ਅਤੇ ਇਥੋਂ ਤੱਕ ਕਿ ਲੰਬੇ ਸਮੇਂ ਤੱਕ ਉਹਨਾਂ ਜਮਾਤਾਂ ਦੀ ਭੌਤਿਕ ਮੌਜੂਦਗੀ ਵੀ ਬਣੀ ਰਹਿੰਦੀ ਹੈ ਅਤੇ ਨਵੇਂ ਸਿਰੇ ਤੋਂ ਉਹਨਾਂ ਦੇ ਪੈਦਾ ਹੁੰਦੇ ਰਹਿਣ ਦੀ ਪ੍ਰਕ੍ਰਿਆ ਵੀ ਹੋਲੀ-ਹੋਲੀ ਲੰਬੇ ਸਮੇਂ ਦੇ ਬਾਅਦ ਹੀ ਖਤਮ ਹੋ ਸਕਦੀ ਹੈ। ਇਸ ਲਈ ਸਮਾਜਵਾਦ ਦਾ ਪੂਰਾ ਇਤਿਹਾਸਿਕ ਪੜਾਅ ''ਨਿੱਘਰ ਰਹੇ ਪੂੰਜੀਵਾਦ ਅਤੇ ਉੱਭਰਦੇ ਕਮਿਊਨਿਜ਼ਮ ਦੇ ਵਿਚਕਾਰ ਸੰਘਰਸ਼ ਦਾ ਦੌਰ ਹੁੰਦਾ ਹੈ।''(ਲੈਨਿਨ ਮਜ਼ਦੂਰ ਤਾਨਾਸ਼ਾਹੀ ਦੇ ਯੁੱਗ ਵਿਚ ਅਰਥਨੀਤੀ

ਅਤੇ ਰਾਜਨੀਤੀ)

ਸਮਾਜਵਾਦੀ ਦੌਰ ਵਿਚ ਇੱਕ ਨਿਸ਼ਚਿਤ ਸਮੇਂ ਤੱਕ ਗੈਰ ਸਮਾਜਵਾਦੀ ਪੈਦਾਵਾਰੀ ਸੰਬੰਧਾਂ ਦੀ ਹੋਂਦ ਬਣੀ ਰਹਿੰਦੀ ਹੈ। ਉਦਾਹਰਣ ਦੇ ਤੌਰ ਤੇ, ਮਾਲਕੀ ਦੇ ਢਾਂਚੇ ਨੂੰ ਹੀ ਲਈਏ। ਮਜ਼ਦੂਰ ਜਮਾਤ ਦੇ ਹੱਥਾਂ 'ਚ ਸੱਤ੍ਹਾ ਆਉਂਦੇ ਹੀ ਨਿੱਜੀ ਮਾਲਕੀ ਦਾ ਪੂਰੀ ਤਰ੍ਹਾਂ ਖਾਤਮਾ ਨਹੀਂ ਹੋ ਜਾਂਦਾ। ਸਮੂਹਿਕ ਮਾਲਕੀ ਦੇ ਸਮਾਜਵਾਦੀ ਢਾਂਚੇ ਦੇ ਨਾਲ ਹੀ ਲੰਬੇ ਸਮੇਂ ਤੱਕ ਪੂੰਜੀਵਾਦੀ ਨਿਜੀ ਮਾਲਕੀ ਦੇ ਛੋਟੇ-ਛੋਟੇ ਰੂਪਾਂ ਅਤੇ ਲੁੱਟ ਦੀ ਹੋਂਦ ਕਾਇਮ ਰਹਿੰਦੀ ਹੈ, ਉਦਯੋਗਾਂ ਅਤੇ ਖੇਤੀ 'ਚ ਛੋਟੀ ਮਾਲਕੀ ਕਾਇਮ ਰਹਿੰਦੀ ਹੈ, ਸਹਿਕਾਰੀ ਖੇਤੀ ਦਾ ਸਾਰ ਵੀ ਪੂੰਜੀਵਾਦੀ ਹੀ ਹੁੰਦਾ ਹੈ ਅਤੇ ਪਹਿਲਾਂ ਤੋਂ ਹੀ ਨਿਰਧਾਰਿਤ ਬੁਰਜੂਆ ਹਿੱਤਾਂ ਦੇ ਖਾਤਮੇ ਦੇ ਬਾਅਦ ਵੀ ਪਿੰਡਾਂ ਅਤੇ ਸ਼ਹਿਰਾਂ 'ਚ ਵਿਅਕਤੀਗਤ ਅਰਥਚਾਰੇ ਦੀ ਰਹਿੰਦ-ਖੂੰਹਦ ਬਚੀ ਰਹਿੰਦੀ ਹੈ। ਵਿਅਕਤੀਆਂ ਦਰਮਿਆਨ ਸੰਬੰਧਾਂ ਦੇ ਸੰਦਰਭ 'ਚ ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਦੀ ਪ੍ਰਤੀਨਿਧਤਾ ਕਰਨ ਵਾਲੀਆਂ ਜਮਾਤਾਂ ਅਤੇ ਮਿਹਨਤਕਸ਼ ਜਨਤਾ ਵਿੱਚ ਵਿਰੋਧ ਵੀ ਲੰਬੇ ਸਮੇਂ ਤੱਕ ਬਣਿਆ ਰਹਿੰਦਾ ਹੈ। ਵਿਅਕਤੀਗਤ ਉਪਭੋਗਤਾ ਵਸਤਾਂ ਦੀ ਵੰਡ ਦੇ ਸੰਦਰਭ 'ਚ ਪੂੰਜੀਪਤੀਆਂ ਅਤੇ ਬੁਰਜੂਆ ਮਾਹਿਰਾਂ ਨੂੰ ਦਿੱਤੀਆਂ ਜਾਣ ਵਾਲੀਆਂ ਉੱਚੀਆਂ ਤਨਖਾਹਾਂ ਕਾਇਮ ਰਹਿੰਦੀਆਂ ਹਨ। ਇਹ ਸਾਰੇ ਗੈਰ ਸਮਾਜਵਾਦੀ ਪੈਦਾਵਾਰੀ ਸੰਬੰਧ, ਨਾ ਕੇਵਲ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ 'ਚ ਰੁਕਾਵਟ ਬਣੇ ਰਹਿੰਦੇ ਹਨ, ਸਗੋਂ ਸਮਾਜਵਾਦੀ ਪੈਦਾਵਾਰੀ ਸੰਬੰਧਾਂ ਦੇ ਨਾਲ ਉਹਨਾਂ ਦੀ ਵਿਰੋਧਤਾਈ ਕਾਇਮ ਰਹਿੰਦੀ ਹੈ। ਇਸ ਲਈ ਲੈਨਿਨ ਨੇ ਕਿਹਾ ਹੈ ਕਿ ਪੂੰਜੀਵਾਦੀ ਮੁੜ ਬਹਾਲੀ ਦਾ ਖਤਰਾ ਕੇਵਲ ਆਪਣੇ ਗਵਾਚੇ ਹੋਏ 'ਸਵਰਗ' ਦੀ ਪ੍ਰਾਪਤੀ ਲਈ ਯਤਨਸ਼ੀਲ ਪੁਰਾਣੀਆਂ ਲੋਟੂ ਜਮਾਤਾਂ ਵੱਲੋਂ, ਬੁਰਜੂਆਜ਼ੀ ਦੇ ਕੌਮਾਂਤਰੀ ਸੰਬੰਧਾਂ ਵੱਲੋਂ, ਕੌਮਾਂਤਰੀ ਪੂੰਜੀ ਦੀ ਤਾਕਤ ਵੱਲੋਂ ਹੀ ਨਹੀਂ ਸਗੋਂ ਉਹਨਾਂ ਬੁਰਜੂਆ ਤੱਤਾਂ ਅਤੇ ਉਸ ਪੂੰਜੀਵਾਦ ਵੱਲੋਂ ਵੀ ਹੈ ਜੋ ਛੋਟੇ ਪੈਮਾਨੇ 'ਤੇ ਪੂੰਜੀਵਾਦੀ ਪੈਦਾਵਾਰ ਦੁਆਰਾ ਪ੍ਰਤੀ ਦਿਨ, ਪ੍ਰਤੀਘੰਟਾ, ਲਗਾਤਾਰ ਚਾਰੇ ਪਾਸੇ ਤੀਬਰਤਾ ਨਾਲ ਪੈਦਾ ਹੁੰਦਾ ਰਹਿੰਦਾ ਹੈ। (ਵਿਸ਼ੇਸ਼ ਰੂਪ 'ਚ ਲੈਨਿਨ,ਖੱਬੇਪੱਖੀ ਕਮਿਊਨਿਜ਼ਮ ਇੱਕ ਬਚਕਾਨਾ ਰੋਗ, ਸੋਵੀਅਤ ਸਰਕਾਰ ਦੇ ਫ਼ੌਰੀ ਮਸਲੇ, ਮਜ਼ਦੂਰ ਤਾਨਾਸ਼ਾਹੀ ਦੇ ਯੁੱਗ 'ਚ ਅਰਥਨੀਤੀ ਅਤੇ ਰਾਜਨੀਤੀ।) ਪ੍ਰਯੋਗਾਂ ਦੇ ਤਜ਼ਰਬੇ ਦੇ ਆਧਾਰ ਤੇ ਮਾਓ ਨੇ ਵੀ ਇਸ ਸੱਚਾਈ ਨੂੰ ਅਨੇਕ ਵਾਰ ਰੇਖਾਂਕਿਤ ਕੀਤਾ। ਸਮਾਜਵਾਦੀ ਢਾਂਚੇ ਦੇ ਅੰਤਰਗਤ ਸਮਾਜ 'ਚ ਲੰਬੇ ਸਮੇਂ ਤੱਕ ਇੱਕੋ ਹੀ ਸਮੇਂ ਕਈ ਤਰ੍ਹਾਂ ਦੀਆਂ ਸਮਾਜਿਕ-ਆਰਥਿਕ ਸੰਰਚਨਾਵਾਂ ਬਣੀਆਂ ਰਹਿੰਦੀਆਂ ਹਨ। ਲੈਨਿਨ ਨੇ 1921'ਚ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਤਹਿਤ ਇੱਕੋ ਹੀ ਸਮੇਂ ਪੰਜ ਸਮਾਜਿਕ-ਆਰਥਿਕ ਸੰਰਚਨਾਵਾਂ ਦੀ ਮੌਜੂਦਗੀ ਦਾ ਵਰਣਨ ਕੀਤਾ ਸੀ।

ਸਮਾਜਵਾਦੀ ਤਬਦੀਲੀ ਦੌਰਾਨ ਇੱਕ ਲੰਬੇ ਸਮੇਂ ਤੱਕ ਪੁਰਾਣੀਆਂ ਲੋਟੂ ਜਮਾਤਾਂ ਦੀ ਹੋਂਦ ਤੋਂ ਵੀ ਅਹਿਮ ਸਵਾਲ ਇਹ ਹੈ ਕਿ ਸਮਾਜਵਾਦੀ ਪੈਦਾਵਾਰੀ ਸੰਬੰਧਾਂ ਅਤੇ ਸਮਾਜਵਾਦੀ ਸਾਰਵਜਨਿਕ ਮਾਲਕੀ ਦੇ ਢਾਂਚੇ ਜੇ ਨਿਰਣਾਇਕ ਰੂਪ 'ਚ ਸਥਾਪਿਤ ਹੋਣ ਦੇ ਬਾਅਦ ਵੀ ਜਿਨਸ ਅਰਥਚਾਰਾ ਬਣਿਆ ਰਹਿੰਦਾ ਹੈ, ਬੁਰਜੂਆ ਅਧਿਕਾਰ ਬਣੇ

ਰਹਿੰਦੇ ਹਨ, ਨਵੇਂ ਬੁਰਜੂਆ ਤੱਤਾਂ ਦੇ ਪੈਦਾ ਹੋਣ ਦੀ ਜ਼ਮੀਨ ਮੌਜੂਦ ਰਹਿੰਦੀ ਹੈ, ਕਦਰ ਦੇ ਨਿਯਮ ਮੌਜੂਦ ਰਹਿੰਦੇ ਹਨ, ਜਮਾਤੀ ਸੰਘਰਸ਼ ਜਾਰੀ ਰਹਿੰਦਾ ਹੈ ਅਤੇ ਇਸ ਪ੍ਰਕਾਰ ਪੂੰਜੀਵਾਦੀ ਮੁੜ ਬਹਾਲੀ ਦਾ ਬਾਹਰਮੁੱਖੀ ਆਧਾਰ ਮੌਜੂਦ ਰਹਿੰਦਾ ਹੈ। ਇਹ ਸਹੀ ਹੈ ਕਿ ਸਮਾਜਵਾਦੀ ਸਮੂਹਿਕ ਮਾਲਕੀ ਦੀ ਸਥਾਪਨਾ ਪੂੰਜੀਵਾਦੀ ਨਿੱਜੀ ਮਾਲਕੀ ਦਾ ਨਿਖੇਧ ਹੈ। ਪਰ ਇਸ ਦਾ ਅਰਥ ਇਹ ਬਿਲਕੁਲ ਨਹੀਂ ਹੈ ਕਿ ਮਾਲਕੀ ਦਾ ਸਵਾਲ ਅੰਤਿਮ ਤੌਰ ਤੇ ਹੱਲ ਹੋ ਗਿਆ। ਮਾਓ ਤੋਂ ਵੀ ਪਹਿਲਾਂ ਮਾਰਕਸ ਅਤੇ ਲੈਨਿਨ ਨੇ ਹੀ ਵਾਰ-ਵਾਰ ਇਸ ਗੱਲ ਤੇ ਜੋਰ ਦਿੱਤਾ ਸੀ ਅਤੇ ਇਤਿਹਾਸ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਸਿਰਫ਼ ਮਾਲਕੀ ਦੇ ਕਨੂੰਨੀ ਰੂਪਾਂ 'ਚ ਤਬਦੀਲੀ ਹੀ ਜਮਾਤਾਂ ਅਤੇ ਜਮਾਤੀ ਸੰਘਰਸ਼ ਦੀ ਹੋਂਦ ਦੀਆਂ ਹਾਲਤਾਂ ਨੂੰ ਖ਼ਤਮ ਕਰਨ ਲਈ ਕਾਫ਼ੀ ਨਹੀਂ ਹੈ। ਇਹਨਾਂ ਹਾਲਤਾਂ ਦਾ ਸੰਬੰਧ ਮਾਲਕੀ ਦੇ ਕਨੂੰਨੀ ਰੂਪਾਂ ਨਾਲ ਨਹੀਂ ਸਗੋਂ ਪੈਦਾਵਾਰੀ ਸੰਬੰਧਾਂ ਨਾਲ ਹੈ, ਵਾਧੂ ਕਦਰ ਹਾਸਿਲ ਕਰਨ ਦੀ ਸਮਾਜਿਕ ਪ੍ਰਕ੍ਰਿਆ ਦੇ ਰੂਪ ਨਾਲ ਹੈ ਅਤੇ ਉਹਨਾਂ ਸਥਿਤੀਆਂ ਦੇ ਨਾਲ ਹੈ ਜੋ ਉਤਪਾਦਕਾਂ ਲਈ ਇਹ ਪ੍ਰਕ੍ਰਿਆ ਤਿਆਰ ਕਰਦੀ ਹੈ। ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਅਤੇ ਸਰਮਾਏਦਾਰਾਂ ਅਤੇ ਮਜ਼ਦੂਰਾਂ ਦੀ ਵੈਰਪੂਰਨ ਮੌਜੂਦਗੀ ਦੇ ਸਫ਼ਾਏ ਲਈ ਕੇਵਲ ਸੰਪਤੀ ਦਾ ਕੌਮੀਕਰਨ ਜਾਂ ਸਮੂਹੀਕਰਨ ਕਾਫ਼ੀ ਨਹੀਂ ਹੈ। ਇਸ ਦੇ ਬਾਅਦ ਵੀ ਪੂੰਜੀਪਤੀ ਵੱਖ-ਵੱਖ ਰੂਪਾਂ 'ਚ ਕਾਇਮ ਰਹਿ ਸਕਦਾ ਹੈ ਅਤੇ ਖਾਸ ਤੌਰ ਤੇ ਰਾਜਕੀ ਸਰਮਾਏਦਾਰੀ ਦੇ ਰੂਪ 'ਚ ਪੈਦਾ ਹੋ ਸਕਦਾ ਹੈ। ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੀ ਇਤਿਹਾਸਿਕ ਭੂਮਿਕਾ ਸਿਰਫ ਜਾਇਦਾਦ ਦੇ ਰੂਪ 'ਚ ਬਦਲਾਉ ਲਿਆਉਣ ਦੀ ਹੀ ਨਹੀਂ ਹੈ। ਇਸਦਾ ਅਸਲ ਕੰਮ ਵਾਧੂ ਕਦਰ ਹੱੜਪਣ ਦੀ ਸਮਾਜਿਕ ਪ੍ਰਕ੍ਰਿਆ ਦਾ ਗੁੰਝਲਦਾਰ ਅਤੇ ਲਮਕਵਾਂ ਰੂਪਾਂਤਰਣ ਅਤੇ ਉਸ ਦੁਆਰਾ ਪੁਰਾਣੇ ਪੈਦਾਵਾਰੀ ਸੰਬੰਧਾਂ ਨੂੰ ਨਸ਼ਟ ਕਰਕੇ ਨਵੇਂ ਪੈਦਾਵਾਰੀ ਸੰਬੰਧ ਬਣਾਉਣਾ ਅਤੇ ਇਸ ਤਰ੍ਹਾਂ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ ਤੋਂ ਕਮਿਊਨਿਸਟ ਪੈਦਾਵਾਰੀ ਪ੍ਰਣਾਲੀ ਵਿੱਚ ਤਬਦੀਲੀ ਨੂੰ ਨਿਸ਼ਚਿਤ ਬਣਾਉਣਾ ਹੈ।

ਸਮਾਜਵਾਦੀ ਪੈਦਾਵਾਰੀ ਸੰਬੰਧ ਖੁਦ ਵੀ ਇਕ ਨਿਰੰਤਰ ਵਿਕਾਸ ਦੀ ਪ੍ਰਕ੍ਰਿਆ 'ਚੋਂ ਹੋ ਕੇ ਸੰਪੂਰਨਤਾ ਅਤੇ ਸ਼ੁੱਧਤਾ ਦੀ ਸਥਿਤੀ ਦੀ ਦਿਸ਼ਾ 'ਚ ਅੱਗੇ ਵਧਦੇ ਰਹਿੰਦੇ ਹਨ। ਸਮਾਜਵਾਦੀ ਕੌਮੀ ਮਾਲਕੀ ਅਤੇ ਸਮਾਜਵਾਦੀ ਸਮੂਹਿਕ ਮਾਲਕੀ ਦੇ ਵਿਕਾਸ ਅਤੇ ਮਜਬੂਤੀਕਰਨ ਦੇ ਪੂਰੇ ਦੌਰ 'ਚ ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਵਿਚਕਾਰ ਆਰਥਿਕ ਅਗਵਾਈ ਲਈ ਸੰਘਰਸ਼ ਦੇ ਜਾਰੀ ਰਹਿਣ ਲਈ ਇਹ ਜਰੂਰੀ ਸ਼ਰਤ ਹੈ ਕਿ ਮਿਹਨਤਕਸ਼ ਜਨਤਾ ਦੀ ਛੋਟੇ ਪੈਮਾਨੇ ਦੀ ਸਮਾਜਵਾਦੀ ਸਮੂਹਿਕ ਮਾਲਕੀ, ਵੱਡੇ ਪੈਮਾਨੇ ਦੀ ਸਮਾਜਵਾਦੀ ਸਮੂਹਿਕ ਮਾਲਕੀ ਦੇ ਰੂਪ 'ਚ ਅਤੇ ਫਿਰ ਸਮਾਜਵਾਦੀ ਕੌਮੀ ਮਾਲਕੀ ਦੇ ਰੂਪ 'ਚ ਰੂਪਾਂਤਰਿਤ ਹੋਣ ਦੀ ਦਿਸ਼ਾ 'ਚ ਲਗਾਤਾਰ ਵਿਕਸਿਤ ਹੋਵੇ। ਸਮੂਹਿਕ ਮਾਲਕੀ ਵਾਲੀਆਂ ਆਰਥਿਕ ਇਕਾਈਆਂ (ਜਿਵੇਂ ਸਾਂਝੇ ਖੇਤ) ਸਮੁੱਚੀ ਜਨਤਾ ਦੀ ਜਾਇਦਾਦ ਨਹੀਂ ਹੁੰਦੀਆਂ ਅਤੇ ਉਹ ਜਿਣਸਾਂ ਦਾ ਵਟਾਂਦਰਾ ਕਰਦੀਆਂ ਹਨ। ਜਦਕਿ ਕੌਮੀ ਮਾਲਕੀ ਵਾਲੀਆਂ ਆਰਥਿਕ ਇਕਾਈਆਂ ਸਮੁੱਚੀ ਜਨਤਾ ਦੀ ਜਾਇਦਾਦ ਹੁੰਦੀਆਂ ਹਨ ਅਤੇ ਉਹ ਵਸਤਾਂ ਦਾ ਵਟਾਂਦਰਾ ਕਰਦੀਆਂ ਹਨ। ਇਸ ਤਰ੍ਹਾਂ ਨਿਯੰਤਰਿਤ ਅਤੇ ਸੀਮਿਤ ਹੁੰਦੇ

ਹੋਏ ਵੀ ਸਮਾਜਵਾਦ ਦੇ ਦੌਰ 'ਚ ਲੰਬੇ ਸਮੇਂ ਤਕ ਜਿਣਸਾਂ ਦੀ ਹੋਂਦ ਰਹਿੰਦੀ ਹੈ।

ਇਥੇ ਇਸ ਕਨੂੰਨੀ ਭਰਮ ਨੂੰ ਵੀ ਸਪੱਸ਼ਟ ਕਰ ਦੇਣਾ ਜਰੂਰੀ ਹੈ ਕਿ ਜਾਇਦਾਦ ਦਾ ਕੌਮੀਕਰਨ ਅਤੇ ਜਾਇਦਾਦ ਦਾ ਸਮਾਜੀਕਰਨ ਇਕ ਹੀ ਅਮਲ ਜਾਂ ਆਰਥਿਕ-ਸਮਾਜਿਕ ਪ੍ਰਕ੍ਰਿਆ ਹੈ। ਇਸ ਕਨੂੰਨੀ ਭਰਮ ਦਾ ਇਸਤੇਮਾਲ ਆਮ ਤੌਰ ਤੇ ਸੋਧਵਾਦੀ ਆਪਣੀ ਵਿਚਾਰਧਾਰਾ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਅਸਲੀ ਚਰਿੱਤਰ ਤੇ ਪਰਦਾ ਪਾਉਣ ਲਈ ਕਰਦੇ ਰਹੇ ਹਨ। ਸਮੁੱਚੇ ਰਾਜ ਦੀ ਜਾਇਦਾਦ, ਨਿੱਜੀ ਮਾਲਕੀ ਦਾ ਨਿਖੇਧ ਤਾਂ ਹੁੰਦਾ ਹੈ, ਪਰ ਮਾਲਕੀ ਦੇ ਪੂਰੇ ਢਾਂਚੇ ਦਾ ਪੂਰਨ ਨਿਖੇਧ ਨਹੀਂ ਹੁੰਦਾ। ਕੌਮੀਕਰਨ ਦੀ ਪ੍ਰਕਿਰਿਆ ਪੂਰੀ ਹੋਣ ਦੇ ਬਾਅਦ ਵੀ ਵਿਅਕਤੀਆਂ ਦਰਮਿਆਨ ਸੰਬੰਧਾਂ ਦੇ ਸੰਦਰਭ 'ਚ ਗੈਰ ਬਰਾਬਰੀ ਅਤੇ ਬੁਰਜੂਆ ਅਧਿਕਾਰ ਬਣੇ ਰਹਿੰਦੇ ਹਨ, ਜਿਣਸ ਪੈਦਾਵਾਰ ਦੀ ਹੋਂਦ ਵੱਧ ਤੋਂ ਵੱਧ ਸੀਮਿਤ ਅਤੇ ਨਿਯੰਤਰਿਤ ਹੋਣ ਦੇ ਬਾਵਜੂਦ, ਬਣੀ ਰਹਿੰਦੀ ਹੈ ਅਤੇ ਉਪਭੋਗ ਦੀ ਸਮੱਗਰੀ ਦੀ ਵੰਡ ਦੇ ਸੰਦਰਭ 'ਚ ਰਾਜ ਦੀ ਭੂਮਿਕਾ ਬਣੀ ਰਹਿੰਦੀ ਹੈ। ਸਮਾਜੀਕਰਨ ਇਸ ਤੋਂ ਅਗਲਾ ਪੜਾਅ ਹੈ ਜਦ ਪੈਦਾਵਾਰ ਦੇ ਢਾਂਚੇ ਅਤੇ ਉਪਭੋਗਤਾ ਸਮੱਗਰੀ ਦੀ ਵੰਡ ਦੇ ਪ੍ਰਬੰਧ ਨੂੰ ਨਿਯੰਤ੍ਰਿਤ ਕਰਨ ਵਿਚ ਰਾਜ ਦੀ ਭੂਮਿਕਾ ਖਤਮ ਹੋ ਜਾਂਦੀ ਹੈ। ਕੌਮੀਕਰਨ ਦੀ ਪ੍ਰਕਿਰਿਆ 'ਚ ਮਜ਼ਦੂਰਾਂ ਦੀ ਰਾਜ ਸੱਤ੍ਹਾ ਦੇ ਸੁਚੇਤ ਯਤਨਾਂ ਦੀ ਮੁੱਖ ਭੂਮਿਕਾ ਹੁੰਦੀ ਹੈ, ਜਦਕਿ ਸਮਾਜੀਕਰਨ ਜਮਾਤ ਅਤੇ ਰਾਜ ਦੀ ਇੱਛਾ ਤੋਂ ਸੁਤੰਤਰ ਇਕ ਬਾਹਰਮੁੱਖੀ ਸਥਿਤੀ ਹੈ ਜੋ ਪੈਦਾਵਾਰੀ ਸ਼ਕਤੀਆਂ ਦੇ ਨਿਸ਼ਚਿਤ ਵਿਕਾਸ ਦੀ ਮੰਗ ਕਰਦੀ ਹੈ ਜੋ ਪੂਰੇ ਸਮਾਜ ਦੇ ਹਿੱਤ ਵਿੱਚ ਪੈਦਾਵਾਰ ਅਤੇ ਵੰਡ ਨੂੰ ਨਿਸ਼ਚਿਤ ਕਰ ਸਕੇ। ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਵਿਚ ਸਮਾਜ ਅਤੇ ਸੱਭਿਆਚਾਰ ਦਾ ਉੱਨਤ ਹੋਣਾ ਵੀ ਇਕ ਮਹੱਤਵਪੂਰਨ ਕਾਰਕ ਹੈ ਅਤੇ ਇਸ ਦਾ ਅੱਟੁਟ ਅੰਗ ਹੈ।

ਸਮਾਜਵਾਦ ਦੇ ਵਿਕਸਿਤ ਪੜਾਅ ਵੱਲ ਤਬਦੀਲੀ ਦੇ ਨਾਲ ਅਤੇ ਜਾਇਦਾਦ ਦੇ ਜ਼ਿਆਦਾ ਤੋਂ ਜ਼ਿਆਦਾ ਸਮਾਜੀਕਰਨ ਹੁੰਦੇ ਜਾਣ ਦੇ ਨਾਲ ਹੀ ਜਿਣਸ ਪੈਦਾਵਾਰ ਦੀ ਹੋਂਦ ਸੀਮਿਤ ਅਤੇ ਕੰਟਰੋਲ 'ਚ ਹੁੰਦੀ ਹੋਈ ਲੋਪੀਕਰਨ ਦੀ ਦਿਸ਼ਾ 'ਚ ਅੱਗੇ ਵਧਦੀ ਹੈ। ਪਰ ਜਦੋਂ ਤੱਕ ਜਿਣਸ ਪੈਦਾਵਾਰ ਦੀ ਹੋਂਦ ਰਹਿੰਦੀ ਹੈ ਤਦ ਤੱਕ ਸਮਾਜ 'ਚ ਕਿਸੇ ਨਾ ਕਿਸੇ ਰੂਪ 'ਚ ਮੰਡੀ ਅਤੇ ਕਦਰ ਦੇ ਨਿਯਮ ਕੰਮ ਕਰਦੇ ਰਹਿੰਦੇ ਹਨ। ਸਮਾਜਵਾਦੀ ਪੈਦਾਵਾਰ 'ਚ ਵਿਅਕਤੀਆਂ ਦਰਮਿਆਨ ਸੰਬੰਧਾਂ ਦੇ ਸੰਦਰਭ 'ਚ ਕਿਸਾਨਾਂ ਅਤੇ ਮਜ਼ਦੂਰਾਂ ਵਿਚ, ਸ਼ਹਿਰ ਅਤੇ ਪਿੰਡ ਵਿੱਚ,ਅਤੇ ਬੌਧਿਕ ਕਿਰਤ ਅਤੇ ਸਰੀਰਕ ਕਿਰਤ ਵਿੱਚ ਅਸਮਾਨਤਾ ਵੀ ਲੰਬੇ ਸਮੇਂ ਤਕ ਬਣੀ ਰਹਿੰਦੀ ਹੈ ਅਤੇ ਪੁਰਾਣੇ ਸਮਾਜ ਦੇ ਬੁਰਜੂਆ ਕਾਨੂੰਨੀ ਅਧਿਕਾਰਾਂ ਦੀ ਮੌਜੂਦਗੀ ਵਿਚ ਅਸਮਾਨਤਾਵਾਂ ਵੀ ਪ੍ਰਤੀਬਿੰਬਤ ਹੁੰਦੀਆਂ ਰਹਿੰਦੀਆਂ ਹਨ। ਇਸ ਬਾਰੇ ਲੈਨਿਨ ਦੀ ਸਿੱਖਿਆ ਬਿਲਕੁਲ ਸਪੱਸ਼ਟ ਹੈ,"**ਜਮਾਤਾਂ ਨੂੰ ਪੂਰੀ ਤਰ੍ਹਾਂ ਖਤਮ ਕਰਨ ਲਈ ਕਾਫੀ ਨਹੀਂ ਹੈ ਕਿ ਲੋਟੂ ਜਾਗੀਰਦਾਰਾਂ ਅਤੇ ਪੂੰਜੀਪਤੀਆਂ ਦੀ ਸੱਤ੍ਹਾ ਉਖਾੜਦਿੱਤੀ ਜਾਵੇ, ਇਹੀ ਕਾਫ਼ੀ ਨਹੀਂ ਹੈ ਕਿ ਉਹਨਾਂ ਦੇ ਮਾਲਕੀ ਦੇ ਅਧਿਕਾਰ ਖੋਹ ਲਏ ਜਾਣ, ਸਗੋਂ ਇਹ ਵੀ ਜਰੂਰੀ ਹੈ ਕਿ ਪੈਦਾਵਾਰ ਦੇ ਸਾਧਨਾਂ ਦੀ ਸਾਰੀ ਨਿੱਜੀ ਮਾਲਕੀ ਨੂੰ ਖਤਮ ਕਰ ਦਿਤਾ ਜਾਵੇ ਅਤੇ ਇਹ ਵੀ ਜਰੂਰੀ ਹੈ ਕਿ ਪਿੰਡ ਅਤੇ ਸ਼ਹਿਰ ਦੇ**

**ਵਿਚ ਅਤੇ ਬੌਧਿਕ ਅਤੇ ਸਰੀਰਕ ਕਿਰਤ ਵਿਚਲਾ ਫਰਕ ਵੀ ਖਤਮ ਕਰ ਦਿੱਤਾ ਜਾਵੇ। ਇਹ ਪ੍ਰਕਿਰਿਆ ਕਾਫ਼ੀ ਲੰਬੇ ਸਮੇਂ ਦੀ ਮੰਗ ਕਰਦੀ ਹੈ।"** (ਲੇਨਿਨ-ਇਕ ਮਹਾਨ ਆਰੰਭ 1919) ਸਮਾਜਵਾਦੀ ਸਮਾਜ 'ਚ ਹੋਣ ਵਾਲੀ ਕਿਰਤ ਦੇ ਅਨੁਸਾਰ ਉਪਭੋਗਤਾ ਸਮੱਗਰੀ ਦੀ ਵੰਡ ਵੀ ਇਕ ਬੁਰਜੂਆ ਅਧਿਕਾਰ ਹੈ, ਜੋ ਉਦੋਂ ਤੱਕ ਮੌਜੂਦ ਰਹਿੰਦਾ ਹੈ ਜਦੋਂ ਤੱਕ ਪੈਦਾਵਾਰੀ ਸ਼ਕਤੀਆਂ ਦਾ ਵਾਧੂ ਪੈਦਾਵਾਰ ਦੇ ਪੜਾਅ ਤੱਕ ਅਤੇ ਸਮਾਜਵਾਦੀ ਪੈਦਾਵਾਰੀ ਸੰਬੰਧਾਂ ਦਾ ਵੱਧ ਤੋਂ ਵੱਧ ਉੱਨਤ ਪੱਧਰ ਤੱਕ ਵਿਕਾਸ ਨਾ ਹੋ ਜਾਵੇ। ਸਮੁੱਚੇ ਅਤੇ ਸ਼ੁੱਧ ਅਰਥਾਂ 'ਚ ਬੁਰਜੂਆ ਅਧਿਕਾਰਾਂ ਦੀ ਸਮਾਪਤੀ ਤਾਂ ਕੇਵਲ ਤਦ ਹੀ ਹੋ ਸਕਦੀ ਹੈ ਜਦੋਂ ਸਾਰੇ ਲੋਕ ਸਮਰੱਥਾ ਅਨੁਸਾਰ ਕੰਮ ਕਰਨ ਦੇ ਬਾਅਦ ਜ਼ਰੂਰਤ ਅਨੁਸਾਰ ਪ੍ਰਾਪਤ ਕਰਨ ਲੱਗਣਗੇ।

ਸਮਾਜਵਾਦੀ ਸਮਾਜ 'ਚ ਬੁਰਜੂਆ ਅਧਿਕਾਰਾਂ ਦੀ ਮੌਜੂਦਗੀ ਦੇ ਵਿਆਪਕ ਪ੍ਰਭਾਵ ਦਾ ਵਿਸ਼ਲੇਸ਼ਣ ਮਾਰਕਸ-ਏਂਗਲਜ ਨੇ ਆਰੰਭ ਤੋਂ ਹੀ ਬਹੁਤ ਜ਼ਿਆਦਾ ਮਹੱਤਵ ਦੇ ਕੇ ਕੀਤਾ ਹੈ। ਮਾਰਕਸ ਨੇ, "ਗੋਥਾ ਪ੍ਰੋਗਰਾਮ ਦੀ ਅਲੋਚਨਾ" ਵਿੱਚ ਇਸ ਦੀ ਵਿਸਥਾਰ ਸਹਿਤ ਚਰਚਾ ਕਰਦੇ ਹੋਏ ਬੁਰਜੂਆ ਅਧਿਕਾਰਾਂ ਨੂੰ ਅਸਮਾਨਤਾ ਦੇ ਅਧਿਕਾਰਾਂ ਦੀ ਸੰਗਿਆ ਦਿੱਤੀ ਹੈ। ਡੂਹਰਿੰਗ ਵਿਰੁੱਧ," ਵਿਚ ਏਂਗਲਜ਼ ਨੇ ਇਸ ਦੀ ਵਿਸਥਾਰ ਨਾਲ ਚਰਚਾ ਕੀਤੀ ਹੈ ਅਤੇ ਲੇਨਿਨ ਨੇ "ਰਾਜ ਅਤੇ ਇਨਕਲਾਬ" 'ਚ ਦੱਸਿਆ ਹੈ ਕਿ ਸਮਾਜਵਾਦੀ ਸਮਾਜ 'ਚ ਉਪਭੋਗ ਦੀਆਂ ਵਸਤਾਂ ਦੀ ਵੰਡ ਦੇ ਸੰਦਰਭ ਵਿੱਚ ਬੁਰਜੂਆ ਅਧਿਕਾਰਾਂ ਦੀ ਮੌਜੂਦਗੀ ਦਾ ਮਤਲਬ ਬੁਰਜੂਆਜ਼ੀ ਦੇ ਬਗੈਰ ਬੁਰਜੂਆ ਰਾਜ ਦੀ ਮੌਜੂਦਗੀ ਹੈ। ਮਾਓ ਨੇ ਚੀਨ 'ਚ ਸਮਾਜਵਾਦ ਦੀ ਚਰਚਾ ਕਰਦੇ ਹੋਏ ਲੈਨਿਨ ਦੇ ਇਸ ਕਥਨ ਦਾ ਜਿਕਰ ਕੀਤਾ ਹੈ ਅਤੇ ਕਿਹਾ ਹੈ ਕਿ **"ਅਸੀਂ ਖੁਦ ਇੱਕ ਅਜਿਹਾ ਰਾਜ ਖੜ੍ਹਾ ਕੀਤਾ ਹੈ ਜੋ ਪੁਰਾਣੇ ਸਮਾਜ ਤੋਂ ਬਹੁਤਾ ਅਲੱਗ ਨਹੀਂ ਹੈ। ਇਥੇ ਰੈਂਕ ਅਤੇ ਗ੍ਰੇਡ ਹਨ, ਤਨਖ਼ਾਹ ਦੇ ਅੱਠ ਗ੍ਰੇਡ ਹਨ, ਕੰਮ ਦੇ ਅਨੁਸਾਰ ਵੰਡ ਹੈ ਅਤੇ ਬਰਾਬਰ ਕਦਰਾਂ ਦਾ ਵਟਾਂਦਰਾ ਹੈ।"** ਇਹ ਬੁਰਜੂਆ ਅਧਿਕਾਰ ਨਵੀਂ ਪੈਦਾ ਹੋਣ ਵਾਲੀ ਬੁਰਜੂਆਜ਼ੀ ਦਾ ਮਹੱਤਵਪੂਰਨ ਆਧਾਰ ਹਨ।

ਹੁਣ ਸਮਾਜਵਾਦੀ ਉੱਚ ਉਸਾਰ ਦੇ ਸਵਾਲ ਨੂੰ ਲਈਏ। ਸਮਾਜਵਾਦੀ ਸਮਾਜ ਦੀ ਪੂਰੀ ਅੰਦਰੂਨੀ ਬਣਤਰ ਨੂੰ ਸਮਝਣ ਲਈ ਇਹ ਜਾਨਣਾ ਜਰੂਰੀ ਹੈ ਕਿ ਇਸ ਦੀ ਬਣਤਰ ਕਿਸ ਤਰ੍ਹਾਂ ਆਰਥਿਕ ਆਧਾਰ ਦੇ ਅਨੁਰੂਪ ਹੁੰਦੀ ਹੈ ਅਤੇ ਕਿਸ ਪ੍ਰਕਾਰ ਇਸ ਦੇ ਨਾਲ ਵਿਰੋਧਤਾਈ ਦੀ ਸਥਿਤੀ 'ਚ ਖੜ੍ਹੀ ਹੁੰਦੀ ਹੈ। ਸਮਾਜਵਾਦੀ ਸਮਾਜ 'ਚ ਸਿਆਸਤ ਤੋਂ ਲੈ ਕੇ ਸੱਭਿਆਚਾਰ ਤੱਕ ਵੱਖ-ਵੱਖ ਧਰਾਤਲਾਂ ਤੇ ਬੁਰਜੂਆ ਵਿਚਾਰਧਾਰਾ ਮੌਜੂਦ ਰਹਿੰਦੀ ਹੈ, ਬੁਰਜੂਆ ਸੱਭਿਆਚਾਰ ਅਤੇ ਕਦਰਾਂ-ਕੀਮਤਾਂ, ਸੰਸਥਾਵਾਂ ਕਾਇਮ ਰਹਿੰਦੀਆਂ ਹਨ, ਜਨਤਾ ਵਿਚ ਪੁਰਾਣੇ ਜਮਾਤੀ ਸਮਾਜ ਦੀਆਂ ਆਦਤਾਂ-ਪ੍ਰਵਿਰਤੀਆਂ ਮੌਜੂਦ ਰਹਿੰਦੀਆਂ ਹਨ, ਰਾਜ ਦੇ ਸੰਗਠਨ 'ਚ ਬੁਰਜੂਆਜ਼ੀ ਦੇ ਪ੍ਰਤੀਨਿਧ ਮੌਜੂਦ ਰਹਿੰਦੇ ਹਨ ਅਤੇ ਨੌਕਰਸ਼ਾਹਨਾ ਕੰਮ ਢੰਗਾਂ ਦੇ ਵੱਖ-ਵੱਖ ਰੂਪ ਮੌਜੂਦ ਰਹਿੰਦੇ ਹਨ। ਸਮਾਜ 'ਚ ਜਮਾਤਾਂ, ਜਮਾਤੀ ਵਿਰੋਧਤਾਈਆਂ ਅਤੇ ਜਮਾਤੀ ਸੰਘਰਸ਼ ਦੀ ਮੌਜੂਦਗੀ ਮਜ਼ਦੂਰ ਜਮਾਤ ਦੀ

ਪਾਰਟੀ ਨੂੰ ਵੀ ਨਿਰੰਤਰ ਪ੍ਰਭਾਵਿਤ ਕਰਦੀ ਰਹਿੰਦੀ ਹੈ ਅਤੇ ਸਮੇਂ-ਸਮੇਂ ਤੇ ਨਿਰਣਾਇਕ ਸੰਘਰਸ਼ ਦੀ ਸਥਿਤੀ ਪੈਦਾ ਕਰਦੀ ਹੈ, ਪਾਰਟੀ ਅੰਦਰ ਬੁਰਜੂਆ ਹੈੱਡਕੁਆਟਰ ਕਾਇਮ ਹੁੰਦੇ ਰਹਿੰਦੇ ਹਨ ਅਤੇ ਜੇਕਰ ਇਹਨਾਂ ਵਿਰੁੱਧ ਵਿਚਾਰਧਾਰਕ ਜਮਾਤੀ ਸੰਘਰਸ਼ ਨਾ ਚਲਾਇਆ ਜਾਵੇ ਤਾਂ ਮਜ਼ਦੂਰ ਜਮਾਤ ਦੀ ਪਾਰਟੀ ਦੇ ਬੁਰਜੂਆਜ਼ੀ ਦੀ ਪਾਰਟੀ 'ਚ ਬਦਲ ਜਾਣ ਦੀ ਜ਼ੋਰਦਾਰ ਸੰਭਾਵਨਾ ਬਣੀ ਰਹਿੰਦੀ ਹੈ। ਕੁੱਲ ਮਿਲਾ ਕੇ ਆਪਣੇ ਗੁਆਚੇ ਹੋਏ ਸਵਰਗ ਦੀ ਪ੍ਰਾਪਤੀ ਲਈ ਯਤਨਸ਼ੀਲ ਪੁਰਾਣੀਆਂ ਹਾਕਮ ਜਮਾਤਾਂ ਨੂੰ ਮੱਦਦ ਦੇਣ ਦੇ ਨਾਲ ਹੀ ਸਮਾਜਵਾਦੀ ਦੌਰ ਦੇ ਉੱਚ ਉਸਾਰ ਵਿਚ ਮੌਜੂਦ ਇਹ ਬੁਰਜੂਆ ਅੰਸ਼ ਮਜ਼ਦੂਰ ਜਮਾਤ ਵਿਚੋਂ ਅਤੇ ਪਾਰਟੀ ਕਾਰਕੁਨਾਂ ਅਤੇ ਰਾਜ ਦੇ ਕਰਮਚਾਰੀਆਂ ਵਿਚੋਂ ਨਵੀਂ ਬੁਰਜੂਆਜ਼ੀ ਦੇ ਪੈਦਾ ਹੋਣ ਦਾ ਆਧਾਰ ਅਤੇ ਮਹੌਲ ਤਿਆਰ ਕਰਦੇ ਰਹਿੰਦੇ ਹਨ, ਸਮਾਜਵਾਦੀ ਤਬਦੀਲੀ ਦੇ ਪੂਰੇ ਦੌਰ 'ਚ ਮੌਜੂਦ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ ਨੂੰ ਤਾਕਤ ਪ੍ਰਦਾਨ ਕਰਦੇ ਰਹਿੰਦੇ ਹਨ ਅਤੇ ਕਮਿਊਨਿਜ਼ਮ ਦੀ ਦਿਸ਼ਾ 'ਚ ਸੰਘਰਸ਼ ਦੇ ਰਸਤੇ ਵਿਚ ਪ੍ਰਭਾਵੀ ਰੁਕਾਵਟ ਦੇ ਰੂਪ 'ਚ ਲਗਾਤਾਰ ਮੌਜੂਦ ਰਹਿੰਦੇ ਹਨ। ਮਾਰਕਸ ਨੇ ਇਸ ਲਈ ਪੂੰਜੀਵਾਦੀ ਸਮਾਜਿਕ ਸੰਬੰਧਾਂ ਦੇ ਅਨੁਰੂਪ ਮੌਜੂਦ ਸਾਰੇ ਵਿਚਾਰਾਂ ਦੇ ਇਨਕਲਾਬੀਕਰਨ ਨੂੰ ਸਮਾਜਵਾਦ ਦਾ ਇਕ ਲੱਛਣ ਦੱਸਿਆ ਸੀ। ਲੈਨਿਨ ਨੇ ਵੀ ਮਜ਼ਦੂਰ ਜਮਾਤ ਅਤੇ ਜਨਤਾ ਨੂੰ ਭ੍ਰਿਸ਼ਟ ਕਰਨ ਵਾਲੇ ਸਾਰੇ ਵਿਚਾਰਾਂ ਅਤੇ ਪੁਰਾਣੀਆਂ ਆਦਤਾਂ ਦੇ ਵਿਰੁੱਧ ਲਗਾਤਾਰ ਸੰਘਰਸ਼ ਦੀ ਗੱਲ ਕਹੀ ਸੀ ਅਤੇ ਮਾਓ ਨੇ ਅੰਦਰੂਨੀ ਬਣਤਰ ਦੇ ਖੇਤਰ ਵਿਚ ਵੀ ਲਗਾਤਾਰ ਇਨਕਲਾਬ ਅਤੇ ਪ੍ਰੋਲੇਤਾਰੀ ਤਾਨਾਸ਼ਾਹੀ ਲਾਗੂ ਕਰਨ ਨੂੰ ਇਸ ਲਈ ਲਾਜ਼ਮੀ ਦੱਸਿਆ ਸੀ।

ਸਮਾਜਵਾਦੀ ਸਮਾਜ ਦੇ ਆਧਾਰ ਅਤੇ ਉੱਚ ਉਸਾਰ ਦੇ ਸੰਪੂਰਨ ਵਿਸ਼ਲੇਸ਼ਣ ਅਤੇ ਇਤਿਹਾਸ ਦੇ ਤਜ਼ਰਬਿਆਂ ਅਤੇ ਪ੍ਰਯੋਗਾਂ ਦੇ ਅਧਿਐਨ ਦੇ ਆਧਾਰ ਤੇ ਮਾਓ ਨੇ ਸਪੱਸ਼ਟ ਸ਼ਬਦਾਂ 'ਚ ਕਿਹਾ ਸੀ ਕਿ "ਬੁਰਜੂਆ ਸਮਾਜ ਤੋਂ ਖਾਸੇ ਅਤੇ ਸਰੂਪ ਦੀ ਭਿੰਨਤਾ ਦੇ ਬਾਵਜੂਦ ਪੈਦਾਵਾਰੀ ਸ਼ਕਤੀਆਂ ਅਤੇ ਪੈਦਾਵਾਰੀ ਸੰਬੰਧਾਂ ਵਿਚਲੀਆਂ ਵਿਰੋਧਤਾਈਆਂ, ਆਧਾਰ ਅਤੇ ਉੱਚ ਉਸਾਰ ਵਿਚਲੀਆਂ ਵਿਰੋਧਤਾਈਆਂ ਸਮਾਜਵਾਦੀ ਸਮਾਜ ਦੀਆਂ ਵੀ ਬੁਨਿਆਦੀ ਵਿਰੋਧਤਾਈਆਂ ਹਨ ਅਤੇ ਇਹ ਵਿਰੋਧਤਾਈਆਂ ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਵਿਚਾਲੇ ਵਿਰੋਧਤਾਈਆਂ ਅਤੇ ਸੰਘਰਸ਼ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ। ਮਜ਼ਦੂਰ ਜਮਾਤ ਦੀ ਤਾਨਾਸ਼ਾਹੀ, ਬੁਰਜੂਆਜ਼ੀ, ਬੁਰਜੂਆ ਅਧਿਕਾਰ ਅਤੇ ਬੁਰਜੂਆ ਪੈਦਾਵਾਰੀ ਸੰਬੰਧਾਂ ਨੂੰ ਲਗਾਤਾਰ ਨਿਯੰਤਰਿਤ ਕਰਦੀ ਹੈ, ਸੀਮਿਤ ਕਰਦੀ ਹੈ, ਬੁਰਜੂਆ ਵਿਚਾਰਾਂ-ਸੱਭਿਆਚਾਰ,ਕਦਰਾਂ-ਕੀਮਤਾਂ, ਮੁੱਲਾਂ-ਮਾਨਤਾਵਾਂ ਦੇ ਵਿਰੁੱਧ ਲਗਾਤਾਰ ਸੰਘਰਸ਼ ਚਲਾਉਂਦੀ ਹੈ ਅਤੇ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦੇ ਨਾਲ-ਨਾਲ, ਇਹਨਾਂ ਨੂੰ ਲਗਾਤਾਰ ਨਸ਼ਟ ਕਰਦੇ ਹੋਏ ਕਮਿਊਨਿਜ਼ਮ ਦੀ ਦਿਸ਼ਾ ਵਿਚ ਸੰਘਰਸ਼ ਨੂੰ ਨਿਸ਼ਚਿਤ ਬਣਾਉਂਦੀ ਹੈ। ਸਮਾਜਵਾਦੀ ਸਮਾਜ ਵਿਚ ਜਮਾਤੀ ਸੰਘਰਸ਼ ਦੀ ਨਿਰੰਤਰ ਮੌਜੂਦਗੀ ਦੇ ਨਾਲ ਹੀ ਪੂੰਜੀਵਾਦੀ ਮੁੜ ਬਹਾਲੀ ਦੀ ਜੋਰਦਾਰ ਸੰਭਾਵਨਾ ਲੰਬੇ ਸਮੇਂ ਤੱਕ ਲਗਾਤਾਰ ਬਣੀ ਰਹਿੰਦੀ ਹੈ ਅਤੇ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੇ ਅੰਤਰਗਤ ਨਿਰੰਤਰ ਇਨਕਲਾਬਾਂ

ਦੇ ਸਿਲਸਿਲੇ ਨੂੰ ਲਗਾਤਾਰ ਜਾਰੀ ਰੱਖਣਾ ਹੀ ਕਮਿਊਨਿਜ਼ਮ ਵੱਲ ਸੰਘਰਸ਼ ਦੀ ਇਕੋ-ਇਕ ਗਾਰੰਟੀ ਹੋ ਸਕਦੀ ਹੈ।

ਪੂਰੀ ਸਮਾਜਵਾਦੀ ਤਬਦੀਲੀ ਦੇ ਗੁੰਝਲਦਾਰ ਅਤੇ ਲਮਕਵੇਂ ਖਾਸੇ ਅਤੇ ਉਸ ਵਿਚ ਆਧਾਰ ਅਤੇ ਉੱਚ ਉਸਾਰ ਦੇ ਪੱਧਰ ਤੇ ਬੇਮਿਸਾਲ ਤਿੱਖੇ ਅਤੇ ਮੁਸ਼ਕਲ ਜਮਾਤੀ ਸੰਘਰਸ਼ ਦੇ ਖਾਸੇ ਦੀ ਚਰਚਾ ਦੇ ਬਾਅਦ ਇਹ ਕਹਿਣ ਦੀ ਜ਼ਰੂਰਤ ਨਹੀਂ ਰਹਿ ਜਾਂਦੀ ਕਿ ਪੂੰਜੀਵਾਦ ਤੋਂ ਕਮਿਊਨਿਜ਼ਮ ਵਿਚ ਤਬਦੀਲੀ ਇਕ ਵਿਆਪਕ, ਤੀਬਰ ਅਤੇ ਆਪ ਮੁਹਾਰੀ ਸਮਾਜਿਕ ਪ੍ਰਕਿਰਿਆ ਨਹੀਂ ਹੈ। ਇਹ ਇਕ ਨਿਰੰਤਰ ਚੱਲਣ ਵਾਲਾ ਸੰਘਰਸ਼ ਹੈ ਜੋ ਮਜ਼ਦੂਰ ਜਮਾਤ ਲਗਾਤਾਰ ਬੁਰਜੂਆਜ਼ੀ ਵਿਰੁੱਧ ਚਲਾਉਂਦੀ ਹੈ ਅਤੇ ਜਮਾਤਾਂ, ਜਮਾਤੀ ਲੁੱਟ, ਜਮਾਤੀ ਵਿਰੋਧਤਾਈਆਂ ਅਤੇ ਜਮਾਤੀ ਹਕੂਮਤ ਨੂੰ ਕ੍ਰਮਵਾਰ ਖਤਮ ਕਰਨ ਦੀ ਦਿਸ਼ਾ ਵਿਚ ਤਬਦੀਲੀ ਦੀ ਸਥਿਤੀ ਨੂੰ ਬੁਰਜੂਆਜ਼ੀ ਦੀ ਇੱਛਾ ਦੇ ਵਿਰੁੱਧ, ਜ਼ਬਰਦਸਤੀ ਉਸ ਦੇ ਉੱਪਰ ਥੋਪਦੀ ਹੈ। ਜਮਾਤੀ ਸੰਘਰਸ਼ਾਂ ਦੇ ਹੁਣ ਤੱਕ ਦੇ ਹੀ ਇਤਿਹਾਸ ਦੇ ਅਨੁਰੂਪ ਮਜ਼ਦੂਰ ਜਮਾਤ ਦੁਆਰਾ ਬੁਰਜੂਆਜ਼ੀ ਵਿਰੁੱਧ ਜਾਰੀ ਇਸ ਸੰਘਰਸ਼ ਵਿੱਚ ਵੀ ਰਾਜਸੀ ਸੱਤ੍ਹਾ ਹੀ ਉਸਦਾ ਪਹਿਲਾ, ਬੁਨਿਆਦੀ ਅਤੇ ਜ਼ਿਆਦਾ ਮਹੱਤਵਪੂਰਨ ਹਥਿਆਰ ਹੈ। ਰਾਜ ਸੱਤ੍ਹਾ ਦਾ ਸਵਾਲ ਇਨਕਲਾਬ ਦਾ ਸਭ ਤੋਂ ਪ੍ਰਮੁੱਖ ਸਵਾਲ ਹੈ, ਮਾਰਕਸਵਾਦ ਦੀ ਇਹ ਬੁਨਿਆਦੀ ਧਾਰਨਾ ਸਮਾਜਵਾਦੀ ਇਨਕਲਾਬ ਦੇ ਦੌਰ 'ਚ ਵੀ ਲਾਗੂ ਹੁੰਦੀ ਹੈ। ਰਾਜ ਸੱਤ੍ਹਾ ਦੇ ਜਰੀਏ ਹੀ ਇਕ ਜਮਾਤ ਦੂਸਰੀ ਜਮਾਤ ਤੇ ਹਕੂਮਤ ਕਰਦੀ ਹੈ। ਜਦ ਤੱਕ ਸਮਾਜ ਵਿੱਚ ਜਮਾਤਾਂ ਕਾਇਮ ਹਨ ਤਦ ਤੱਕ ਰਾਜ ਸੱਤ੍ਹਾ ਦੀ ਹੋਂਦ ਕਾਇਮ ਰਹੇਗੀ ਅਤੇ ਲਾਜ਼ਮੀ ਤੌਰ 'ਤੇ ਉਸ ਦਾ ਇਕ ਨਿਸ਼ਚਿਤ ਜਮਾਤੀ ਚਰਿੱਤਰ ਹੋਵੇਗਾ। ਇਕ ਜਮਾਤ ਦੂਸਰੀ ਜਮਾਤ ਨੂੰ ਆਪਣੇ ਅਧੀਨ ਕੇਵਲ ਉਦੋਂ ਹੀ ਕਰ ਸਕਦੀ ਹੈ ਜਦੋਂ ਉਹ ਉਸ ਦੀ ਰਾਜ ਸੱਤਾ ਨੂੰ ਉਖਾੜ ਸੁੱਟੇ। ਰਾਜ ਅਤੇ ਇਨਕਲਾਬ ਬਾਰੇ ਮਾਰਕਸਵਾਦ ਦੀ ਇਹ ਬੁਨਿਆਦੀ ਸਿੱਖਿਆ ਹੈ।

ਮਜ਼ਦੂਰ ਜਮਾਤ ਬੁਰਜੂਆਜ਼ੀ 'ਤੇ ਆਪਣੀ ਹਿੰਸਕ ਅਤੇ ਧੱਕੜ ਤਾਨਾਸ਼ਾਹੀ ਲਾਗੂ ਕੀਤੇ ਬਗੈਰ ਆਪਣਾ ਟੀਚਾ ਪੂਰਾ ਨਹੀਂ ਕਰ ਸਕਦੀ ਅਤੇ ਇਹ ਤਾਨਾਸ਼ਾਹੀ ਉਦੋਂ ਤੱਕ ਕਾਇਮ ਰਹੇਗੀ ਜਦ ਤੱਕ ਜਮਾਤਾਂ ਦੀ ਹੋਂਦ ਬਣੀ ਰਹੇਗੀ। ਰਾਜ ਸੱਤ੍ਹਾ ਕਦੇ ਵੀ ਜਮਾਤੀ ਚਰਿੱਤਰ ਤੋਂ ਰਹਿਤ ਨਹੀਂ ਹੋ ਸਕਦੀ ਅਤੇ ਜਦੋਂ ਜਮਾਤਾਂ ਖ਼ਤਮ ਹੋ ਜਾਣਗੀਆਂ ਤਾਂ ਰਾਜ ਸੱਤ੍ਹਾ ਲੋਪ ਹੋ ਜਾਵੇਗੀ। ਸਮਾਜਵਾਦ ਦੇ ਸੰਘਰਸ਼ 'ਚ ਬੁਰਜੂਆਜ਼ੀ ਦੀ ਲਗਾਤਾਰ ਮੂਲ ਇਹੋ ਕੋਸ਼ਿਸ਼ ਰਹਿੰਦੀ ਹੈ ਕਿ ਤੋੜ-ਫੋੜ, ਘੁਸਪੈਠ, ਤਖਤਾਪਲਟ-ਕਿਸੇ ਵੀ ਤਰ੍ਹਾਂ ਉਹ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਨੂੰ ਬੁਰਜੂਆ ਤਾਨਾਸ਼ਾਹੀ 'ਚ ਬਦਲ ਦੇਵੇ। ਇਸ ਲਈ ਸਮਾਜਵਾਦੀ ਤਬਦੀਲੀ ਦੀ ਪਹਿਲੀ ਗਾਰੰਟੀ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦਾ ਕਾਇਮ ਰਹਿਣਾ ਅਤੇ ਉਸਦਾ ਨਿਰੰਤਰ ਮਜ਼ਬੂਤ ਹੁੰਦੇ ਜਾਣਾ ਹੈ। ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦਾ ਸਵਾਲ ਮਜ਼ਦੂਰ ਇਨਕਲਾਬ ਦਾ ਬੁਨਿਆਦੀ ਤੱਤ ਹੈ। ਪ੍ਰੋਲੇਤਾਰੀ ਦੀ ਤਾਨਾਸ਼ਾਹੀ ਸਮਾਜਵਾਦ ਦਾ ਰਾਜ ਪ੍ਰਬੰਧ ਹੈ। ਇਹ ਸਮਾਜਵਾਦ ਦੇ ਦੌਰ ਵਿਚ ਇਨਕਲਾਬ ਦੀ

ਨਿਰੰਤਰਤਾ ਦੀ ਪਹਿਲੀ ਸ਼ਰਤ ਹੈ, ਜਾਂ ਇੰਝ ਕਹੀਏ ਕਿ ਇਹ ਇਨਕਲਾਬ ਦੀ ਨਿਰੰਤਰਤਾ ਦਾ ਹੀ ਦੂਸਰਾ ਨਾਮ ਹੈ। ਸਮਾਜਵਾਦ ਦੇ ਪੂਰੇ ਦੌਰ 'ਚ ਸਮਾਜਵਾਦੀ ਇਨਕਲਾਬ ਨੇਪਰੇ ਚਾੜਨ, ਪੂੰਜੀਵਾਦੀ ਮੁੜ ਬਹਾਲੀ ਤੇ ਰੋਕ ਲਾਉਣ ਅਤੇ ਕਮਿਊਨਿਜ਼ਮ ਵਿੱਚ ਤਬਦੀਲੀ ਦੀ ਇਹ ਲਾਜ਼ਮੀ ਸ਼ਰਤ ਅਤੇ ਪਹਿਲੀ ਗਰੰਟੀ ਹੈ। ਇਸ ਲਈ ਸਮਾਜਵਾਦ ਦੇ ਸੰਸਥਾਪਕਾਂ ਨੇ ਅਤੇ ਮਜ਼ਦੂਰ ਜਮਾਤ ਦੇ ਸਾਰੇ ਮਹਾਨ ਅਧਿਆਪਕਾਂ ਨੇ ਸ਼ੁਰੂ ਤੋਂ ਹੀ ਇਸ ਤੇ ਜ਼ਿਆਦਾ ਜ਼ੋਰ ਦਿੱਤਾ ਹੈ। ਇਸ ਨੂੰ ਮਾਰਕਸਵਾਦ ਦਾ ਸਾਰ ਦੱਸਿਆ ਹੈ ਅਤੇ ਕਿਹਾ ਹੈ ਕਿ ਇਹ ਮਾਰਕਸਵਾਦ ਅਤੇ ਕਾਲਪਨਿਕ ਸਮਾਜਵਾਦ, ਮਾਰਕਸਵਾਦ ਅਤੇ ਨਕਲੀ ਸਮਾਜਵਾਦ, ਮਾਰਕਸਵਾਦ ਅਤੇ ਸਮਾਜਿਕ ਜਮਹੂਰੀਅਤ ਅਤੇ ਮਾਰਕਸਵਾਦ ਅਤੇ ਸੋਧਵਾਦ ਦੇ ਵਿਚ ਫ਼ਰਕ ਦੱਸਣ ਵਾਲਾ ਪਹਿਲਾ ਮਾਪਦੰਡ ਹੈ। ਇਸ ਲਈ ਉਹਨਾਂ ਨੇ ਇਸ ਨੂੰ ਤੋੜਨ-ਮਰੋੜਨ ਅਤੇ ਛੱਡਣ ਦੇ ਹਰ ਸੋਧਵਾਦੀ ਯਤਨਾਂ ਦਾ ਲਗਾਤਾਰ ਅਤੇ ਵਾਰ-ਵਾਰ ਵਿਰੋਧ ਕੀਤਾ ਹੈ। ਪੂਰੀ ਦੁਨੀਆਂ ਦੇ ਸਮਾਜਵਾਦੀ ਪ੍ਰਯੋਗਾਂ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਅਨੁਭਵਾਂ ਨੇ ਇਸ ਇਤਿਹਾਸਿਕ ਸੱਚਾਈ ਨੂੰ ਇੱਕ ਵਾਰ ਫਿਰ ਸਪੱਸ਼ਟ ਕੀਤਾ ਹੈ। ਪ੍ਰਯੋਗਾਂ ਦੀਆਂ ਸਾਰੀਆਂ ਭੁੱਲਾਂ-ਗਲਤੀਆਂ ਅਤੇ ਸਾਰੀਆਂ ਬਾਹਰਮੁੱਖੀ ਸਮੱਸਿਆਵਾਂ-ਸੀਮਾਵਾਂ ਦੇ ਬਾਵਜੂਦ, ਜੇਕਰ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਕਾਇਮ ਰਹੀ, ਤਾਂ ਗਲਤੀਆਂ ਨੂੰ ਠੀਕ ਕਰਕੇ ਸਮਾਜਵਾਦ ਨੂੰ ਅੱਗੇ ਲਿਜਾਣ ਦਾ ਰਸਤਾ ਫਿਰ ਵੀ ਖੁੱਲਿਆ ਰਹੇਗਾ ਅਤੇ ਖੜੋਤ ਨੂੰ ਤੋੜ ਕੇ ਅੱਗੇ ਵਧਣਾ ਫਿਰ ਵੀ ਸੰਭਵ ਬਣਿਆ ਰਹੇਗਾ।

ਮਾਰਕਸਵਾਦ ਦੇ ਜਨਮ ਸਮੇਂ ਤੋਂ ਹੀ ਮਜ਼ਦੂਰ ਜਮਾਤ ਦੇ ਆਗੂਆਂ ਨੇ ਪ੍ਰੋਲੇਤਾਰੀ ਦੀ ਤਾਨਾਸ਼ਾਹੀ 'ਤੇ ਲਗਾਤਾਰ ਜ਼ਿਆਦਾ ਜ਼ੋਰ ਦਿੱਤਾ ਹੈ ਅਤੇ ਇਨਕਲਾਬਾਂ ਦੇ ਹਾਂ ਪੱਖੀ-ਨਾਂਹ ਪੱਖੀ ਅਨੁਭਵਾਂ ਦੇ ਨਾਲ ਹੀ ਉਸਦੇ ਖਾਸੇ, ਰੂਪ ਅਤੇ ਉਸਦੇ ਬਣਤਰੀ ਅੰਗਾਂ ਅਤੇ ਉਸਦੇ ਕੰਮਾਂ ਦੀ ਸਮਝਦਾਰੀ ਅਤੇ ਅਹਿਸਾਸ ਵਿਆਪਕ ਅਤੇ ਡੂੰਘੇ ਹੁੰਦੇ ਚਲੇ ਗਏ ਹਨ।

ਪੂਰੇ ਜਮਾਤੀ ਸਮਾਜ ਦੇ ਇਤਿਹਾਸ ਅਤੇ ਪੂੰਜੀਵਾਦੀ ਸਮਾਜ ਦੀਆਂ ਬੁਨਿਆਦੀ ਵਿਰੋਧਤਾਈਆਂ ਦੇ ਵਿਸ਼ਲੇਸ਼ਣ ਤੋਂ ਬਾਅਦ, ਮਾਰਕਸ ਨੇ 19ਵੀਂ ਸਦੀ ਦੇ ਅੱਧ ਵਿਚ ਹੀ, ਜਦੋਂ ਕਿ ਮਾਰਕਸਵਾਦੀ ਵਿਗਿਆਨ ਅਜੇ ਰੂਪ ਹੀ ਧਾਰ ਰਿਹਾ ਸੀ, ਬੁਰਜੂਆ ਤਾਨਾਸ਼ਾਹੀ ਨੂੰ ਉਖਾੜ ਕੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਕਾਇਮ ਕਰਨ ਦਾ ਨਾਅਰਾ ਦਿੱਤਾ ਸੀ। 1850 ਵਿਚ ਹੀ ਆਪਣੀ ਕਲਾਸਕੀ ਰਚਨਾ,"**ਫਰਾਂਸ 'ਚ ਜਮਾਤੀ ਸੰਘਰਸ਼ 1848-1850 ਵਿਚ ਉਹਨਾਂ ਨੇ "ਮਜ਼ਦੂਰਾਂ ਦੀ ਜਮਾਤੀ ਤਾਨਾਸ਼ਾਹੀ" ਨੂੰ "ਸਾਰੇ ਜਮਾਤੀ ਵਖਰੇਵਿਆਂ, ਉਹਨਾਂ ਦੇ ਆਧਾਰ ਰੂਪ 'ਚ ਕਾਇਮ ਸਾਰੇ ਪੈਦਾਵਾਰੀ ਸੰਬੰਧਾਂ ਬਾਰੇ ਅਤੇ ਉਹਨਾਂ ਵਿਚੋਂ ਜਨਮੇ ਸਾਰੇ ਸਮਾਜਿਕ ਸੰਬੰਧਾਂ ਦੇ ਖਾਤਮੇ ਦਾ ਅਤੇ ਉਹਨਾਂ ਸਮਾਜਿਕ ਸੰਬੰਧਾਂ 'ਚੋਂ ਪੈਦਾ ਹੋਏ ਸਾਰੇ ਵਿਚਾਰਾਂ ਦੇ ਇਨਕਲਾਬੀਕਰਨ ਦਾ ਜ਼ਰੂਰੀ ਸੰਗਰਾਂਦੀ ਨੁਕਤਾ**" ਦੱਸ ਕੇ ਇਸ ਦੀਆਂ ਬੁਨਿਆਦੀ ਖਾਸੀਅਤਾਂ ਨੂੰ ਅਤੇ ਕੰਮਾਂ ਨੂੰ ਸਾਰ ਭਰਪੂਰ ਢੰਗ ਨਾਲ ਰੇਖਾਂਕਿਤ ਕਰ ਦਿੱਤਾ ਸੀ। 1852 ਵਿਚ ਬੈਡਮੇਅਰ ਨੂੰ ਤਾਨਾਸ਼ਾਹੀ ਦੀ ਧਾਰਨਾ ਨੂੰ ਵਿਗਿਆਨਿਕ ਸਮਾਜਵਾਦ ਅਤੇ ਬੁਰਜੂਆ ਸਿਧਾਂਤਾਂ ਦੇ ਵਿਚ ਫਰਕ ਕਰਨ ਵਾਲਾ ਮੁੱਖ

ਤੱਥ ਦੱਸਦੇ ਹੋਏ ਲਿਖਿਆ ਸੀ,"**ਮੇਰੇ ਤੋਂ ਬਹੁਤ ਪਹਿਲਾਂ, ਪੂੰਜੀਵਾਦੀ ਇਤਿਹਾਸਕਾਰਾਂ ਨੇ ਇਸ ਜਮਾਤੀ ਸੰਘਰਸ਼ ਦੇ ਇਤਿਹਾਸਿਕ ਵਿਕਾਸ ਦਾ ਵਰਣਨ ਕੀਤਾ ਸੀ ਅਤੇ ਪੂੰਜੀਵਾਦੀ ਅਰਥ ਸ਼ਾਸਤਰੀਆਂ ਨੇ ਜਮਾਤਾਂ ਦੇ ਆਰਥਿਕ ਰਚਨਾ ਵਿਧਾਨ ਦਾ ਵਰਣਨ ਕੀਤਾ ਸੀ। ਮੈਂ ਜੋ ਨਵਾਂ ਕੰਮ ਕੀਤਾ ਉਹ ਇਹ ਸਾਬਿਤ ਕਰਨਾ ਸੀ।**

**1.ਜਮਾਤਾਂ ਦੀ ਹੋਂਦ ਕੇਵਲ ਪੈਦਾਵਾਰ ਦੇ ਵਿਕਾਸ ਦੇ ਵਿਸ਼ੇਸ਼ ਇਤਿਹਾਸਿਕ ਪੜਾਵਾਂ ਨਾਲ ਹੀ ਸੰਬੰਧਿਤ ਹੈ।**

**2.ਕਿ ਜਮਾਤੀ ਸੰਘਰਸ਼ ਜਰੂਰੀ ਰੂਪ 'ਚ ਤਾਨਾਸ਼ਾਹੀ ਵੱਲ ਲੈ ਜਾਂਦਾ ਹੈ।**

**3. ਕਿ ਇਹ ਤਾਨਾਸ਼ਾਹੀ ਖੁਦ ਵੀ ਸਾਰੀਆਂ ਜਮਾਤਾਂ ਦੇ ਖਾਤਮੇ ਦੀ ਸਥਿਤੀ ਵਿੱਚ ਅਤੇ ਇਕ ਜਮਾਤ ਰਹਿਤ ਸਮਾਜ ਵਿੱਚ ਤਬਦੀਲੀ ਦਾ ਸਿਰਫ ਇਕ ਸਾਧਨ ਹੈ।"**

ਮਜ਼ਦੂਰ ਜਮਾਤ ਦੀ ਇਨਕਲਾਬੀ ਤਾਨਾਸ਼ਾਹੀ ਅਤੇ ਬੁਰਜੂਆਜ਼ੀ ਦੀ ਉਲਟ-ਇਨਕਲਾਬੀ ਤਾਨਾਸ਼ਾਹੀ ਆਪਣੇ ਖਾਸੇ ਤੋਂ ਹੀ ਇਕ ਦੂਜੇ ਦੀਆਂ ਵਿਰੋਧੀ ਹੁੰਦੀਆਂ ਹਨ। ਪਰ ਮਜ਼ਦੂਰ ਜਮਾਤ ਨੂੰ ਇਹ ਸਿੱਖਿਆ ਬੁਰਜੂਆਜ਼ੀ ਤੋਂ ਹੀ ਮਿਲੀ ਹੈ ਅਤੇ ਉਸਨੇ ਇਹ ਸਿੱਖਿਆ ਖੂਨ ਦੀ ਕੀਮਤ ਦੇ ਕੇ ਹਾਸਿਲ ਕੀਤੀ ਹੈ। ਪੈਰਿਸ ਕਮਿਊਨ, ਪ੍ਰੋਲੇਤਾਰੀ ਦੀ ਤਾਨਾਸ਼ਾਹੀ ਸਥਾਪਿਤ ਕਰਨ ਦਾ ਪਹਿਲਾ ਮਹਾਨ ਇਤਿਹਾਸਿਕ ਯਤਨ ਸੀ, ਜਿਸਦੇ ਤਜਰਬਿਆਂ ਦੇ ਨਿਚੋੜ ਦੇ ਆਧਾਰ ਤੇ ਮਾਰਕਸ ਅਤੇ ਏਂਗਲਜ਼ ਨੇ 1872 'ਚ "ਕਮਿਊਨਿਸਟ ਮੈਨੀਫੈਸਟੋ" ਵਿਚ ਇਹ ਸੋਧ ਕੀਤੀ ਸੀ ਕਿ "**ਮਜ਼ਦੂਰ ਜਮਾਤ ਰਾਜ ਦੀ ਬਣੀ-ਬਣਾਈ ਮਸ਼ੀਨਰੀ ਤੇ ਕਬਜਾ ਕਰਕੇ ਹੀ ਉਸਦਾ ਪ੍ਰਯੋਗ ਆਪਣੇ ਮੰਤਵਾਂ ਦੀ ਪ੍ਰਾਪਤੀ ਲਈ ਨਹੀਂ ਕਰ ਸਕਦੀ।**" ਆਪਣੀ ਕਿਤਾਬ "ਫਰਾਂਸ 'ਚ ਗ੍ਰਹਿ ਯੁੱਧ" 'ਚ ਮਾਰਕਸ ਨੇ ਇਸ ਦੀ ਸਹੀ-ਸਹੀ ਪ੍ਰੀਭਾਸ਼ਾ ਪੇਸ਼ ਕੀਤੀ ਸੀ। ਪੈਰਿਸ ਕਮਿਊਨ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਖਾਸੇ ਨੂੰ ਸਪੱਸ਼ਟ ਕਰਦੇ ਹੋਏ ਇਹ ਸਬਕ ਦਿੱਤਾ ਕਿ ਮਜ਼ਦੂਰ ਜਮਾਤ ਨੂੰ ਆਪਣੇ ਰਾਜ ਦੇ ਮੁੱਖ ਅੰਗਾਂ ਦੇ ਰੂਪ 'ਚ ਮਜ਼ਦੂਰਾਂ ਦੇ ਹਥਿਆਰਬੰਦ ਦਸਤੇ ਜਥੇਬੰਦ ਕਰਨੇ ਹੋਣਗੇ ਅਤੇ ਪੁਰਾਣੀ ਸੈਨਾ-ਪੁਲਿਸ, ਪੁਰਾਣੀ ਨੌਕਰਸ਼ਾਹੀ ਆਦਿ ਦੇ ਪੂਰੇ ਢਾਂਚੇ ਨੂੰ ਤਬਾਹ ਕਰ ਦੇਣਾ ਹੋਵੇਗਾ। ਮਾਰਕਸ ਨੇ ਕਮਿਊਨ ਦੀ ਹਾਰ ਦੇ ਤੁਰੰਤ ਬਾਅਦ ਹੀ ਸਿਤੰਬਰ 1871 ਵਿਚ ਇੰਟਰਨੈਸ਼ਨਲ ਦੀ ਸੱਤਵੀਂ ਵਰ੍ਹੇਗੰਢ ਤੇ ਭਾਸ਼ਣ ਦਿੰਦੇ ਹੋਏ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਜਮਾਤੀ ਲੁੱਟ ਦੇ ਅੰਤ ਤੱਕ ਜ਼ਰੂਰੀ ਦੱਸਿਆ ਅਤੇ ਦੱਸਿਆ ਕਿ ਇਸਦਾ ਆਧਾਰ ਮਜ਼ਦੂਰਾਂ ਦੀ ਫੌਜ ਹੈ। ਕਮਿਊਨ ਦਾ ਅਧਿਐਨ ਕਰਦੇ ਹੋਏ ਮਾਰਕਸ ਨੇ ਦੱਸਿਆ ਕਿ ਬੁਰਜੂਆਜ਼ੀ ਦੀ ਤਾਨਾਸ਼ਾਹੀ ਦੀ ਜਗ੍ਹਾ ਆਪਣੀ ਇਨਕਲਾਬੀ ਤਾਨਾਸ਼ਾਹੀ ਕਾਇਮ ਕਰਨ ਦੇ ਬਾਅਦ ਬੁਰਜੂਆਜ਼ੀ ਦੇ ਵਿਰੋਧ ਨੂੰ ਤੋੜਨ ਲਈ ਮਜ਼ਦੂਰ, ਰਾਜ ਦੇ ਇੱਕ ਇਨਕਲਾਬੀ ਅਤੇ ਬਦਲ ਰਹੇ ਰੂਪ ਦਾ ਨਿਰਮਾਣ ਕਰਦੇ ਹਨ। (ਲੇਨਿਨ ਦੁਆਰਾ "ਮਜ਼ਦੂਰ ਇਨਕਲਾਬ ਅਤੇ ਗੱਦਾਰ ਕਾਊਟਸਕੀ" ਵਿਚ ਦਿੱਤਾ ਹਵਾਲਾ)ਏਂਗਲਜ਼ ਨੇ "ਅਥਾਰਿਟੀ ਦੇ ਬਾਰੇ 'ਚ" ਸਿਰਲੇਖ ਹੇਠ ਆਪਣੇ ਲੇਖ ਵਿਚ ਕਮਿਊਨ ਦਾ ਅਧਿਐਨ ਕਰਦੇ ਹੋਏ ਲਿਖਿਆ "**(ਇਨਕਲਾਬ ਵਿਚ) ਜੇਤੂ ਪੱਖ ਉਸ ਦਹਿਸ਼ਤ ਦੇ ਮਾਧਿਅਮ ਨਾਲ ਆਪਣੀ ਹਕੂਮਤ ਕਾਇਮ ਰੱਖਦਾ ਹੈ ਜੋ ਇਸਦੇ ਹਥਿਆਰ ਪਿਛਾਖੜੀਆਂ ਅੰਦਰ ਪੈਦਾ**

**ਕਰਦੇ ਹਨ। ਕੀ ਬੁਰਜੂਆਜ਼ੀ ਦੇ ਉੱਪਰ ਹਥਿਆਰਬੰਦ ਲੋਕਾਂ ਦਾ ਨਿਯੰਤਰਣ ਕਾਇਮ ਕੀਤੇ ਬਗੈਰ ਪੈਰਿਸ ਕਮਿਊਨ ਇਕ ਦਿਨ ਤੋਂ ਵੀ ਜ਼ਿਆਦਾ ਟਿਕ ਸਕਦਾ ਸੀ? ਇਸ ਦੇ ਉਲਟ, ਕੀ ਅਸੀਂ ਸਾਰੇ ਇਹ ਦੋਸ਼ ਨਹੀਂ ਲਾ ਸਕਦੇ ਕਿ ਉਸਨੇ ਆਪਣੀ ਅਥਾਰਿਟੀ ਦਾ ਬਹੁਤ ਘੱਟ ਇਸਤੇਮਾਲ ਕੀਤਾ?**"ਮਾਰਕਸ ਅਤੇ ਏਂਗਲਜ਼ ਨੇ ਪੈਰਿਸ ਕਮਿਊਨ ਦੀ ਅਸਫਲਤਾ ਦੇ ਲਈ ਜਿੰਮੇਦਾਰ ਮੁੱਖ ਗਲਤੀ ਇਹ ਦੱਸੀ ਕਿ ਇਸਨੇ ਜਮਾਤੀ ਦੁਸ਼ਮਣਾਂ ਪ੍ਰਤੀ "ਉਦਾਰਤਾ" ਵਰਤੀ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਪੂਰੀ ਤਾਕਤ ਪ੍ਰਦਰਸ਼ਿਤ ਨਹੀਂ ਕੀਤੀ ਜਿਸ ਕਰਕੇ ਬੁਰਜੂਆਜ਼ੀ ਨੂੰ ਆਪਣੀ ਤਾਕਤ ਜਥੇਬੰਦ ਕਰਕੇ ਜਵਾਬੀ ਹਮਲਾ ਕਰਨ ਅਤੇ ਪੈਰਿਸ ਨੂੰ ਖੂਨ 'ਚ ਡੁਬੋ ਕੇ ਇਨਕਲਾਬ ਦਾ ਗਲਾ ਘੁੱਟ ਦੇਣ ਦਾ ਮੌਕਾ ਮਿਲ ਗਿਆ। ਪੈਰਿਸ ਕਮਿਊਨ ਦਾ ਇਹ ਮਹਿੰਗਾ ਸਬਕ ਉਦੋਂ ਤੱਕ ਪ੍ਰਸੰਗਿਕ ਬਣਿਆ ਰਹੇਗਾ ਜਦੋਂ ਤੱਕ ਬੁਰਜੂਆਜ਼ੀ ਦੀ ਹੋਂਦ ਰਹੇਗੀ। ਇਹੀ ਕਾਰਨ ਹੈ ਕਿ ਜਦੋਂ ਵੀ ਸੋਧਵਾਦੀਆਂ ਨੇ "ਆਜ਼ਾਦ ਲੋਕਾਂ ਦੇ ਰਾਜ" "ਸ਼ੁੱਧ ਜਮਹੂਰੀਅਤ" ਜਾਂ ਸਮੁੱਚੀ ਜਨਤਾ ਦੇ ਰਾਜ ਦਾ ਧੂੰਏ ਦਾ ਪਰਦਾ ਖੜਾ ਕਰਕੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਖਾਰਿਜ ਕਰਨ ਦੀ ਕੋਸ਼ਿਸ਼ ਕੀਤੀ ਤਾਂ ਮਜ਼ਦੂਰ ਆਗੂਆਂ ਨੇ ਉਸਦੇ ਪਰਖੱਚੇ ਉਡਾਉਣ 'ਚ ਪਲ ਭਰ ਦੀ ਵੀ ਦੇਰ ਨਹੀਂ ਕੀਤੀ।

ਪੇਰਿਸ ਕਮਿਊਨ ਦੇ ਤੁਰੰਤ ਬਾਅਦ ਜਦ ਲਾਸਾਲ ਅਤੇ ਉਸਦੇ ਚੇਲਿਆਂ ਦੀ ਸੋਧਵਾਦੀ ਲਾਈਨ ਗੋਥਾ ਪ੍ਰੋਗਰਾਮ ਰਾਹੀਂ ਸਾਹਮਣੇ ਆਈ ਤਾਂ ਉਸਦੀ ਅਲੋਚਨਾ ਕਰਦੇ ਹੋਏ ਮਾਰਕਸ ਨੇ ਇਹ ਸਿੱਧ ਕੀਤਾ ਕਿ ਇਸਦਾ ਸਾਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਅਤੇ ਇਸ ਤਰ੍ਹਾਂ ਮਜ਼ਦੂਰ ਇਨਕਲਾਬ ਦਾ ਨਿਖੇਧ ਹੈ। ਲਾਸਾਲ ਦੇ "ਮੁਕਤ ਰਾਜ" ਦੇ ਉਲਟ-ਇਨਕਲਾਬੀ ਚਰਿੱਤਰ ਨੂੰ ਸਪੱਸ਼ਟ ਕਰਦੇ ਹੋਏ ਮਾਰਕਸ ਨੇ ਦੱਸਿਆ ਕਿ ਸਮਾਜਵਾਦੀ ਸੰਘਰਸ਼ ਦੇ ਪੂਰੇ ਦੌਰ 'ਚ ਰਾਜ ਦਾ ਖਾਸਾ ਕੇਵਲ ਮਜ਼ਦੂਰਾਂ ਦੀ ਇਨਕਲਾਬੀ ਤਾਨਾਸ਼ਾਹੀ ਹੀ ਹੋ ਸਕਦੀ ਹੈ। ਮਾਰਕਸ ਅਤੇ ਏਂਗਲਜ਼ ਨੇ ਵਾਰ-ਵਾਰ ਇਹ ਸਪੱਸ਼ਟ ਕੀਤਾ ਕਿ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦਾ ਸਿਧਾਂਤ ਹੀ ਵਿਗਿਆਨਕ ਸਮਾਜਵਾਦ ਨੂੰ ਹਰ ਕਿਸਮ ਦੇ ਕਾਲਪਨਿਕ ਸਮਾਜਵਾਦ ਅਤੇ ਨਕਲੀ ਸਮਾਜਵਾਦ ਤੋਂ ਸਪੱਸ਼ਟ ਤੌਰ ਤੇ ਵੱਖ ਕਰਦਾ ਹੈ।

ਮਾਰਕਸ ਅਤੇ ਏਂਗਲਜ਼ ਦੀ ਮੌਤ ਦੇ ਬਾਅਦ, ਲੇਨਿਨ ਨੇ ਮਜ਼ਦੂਰ ਅੰਦੋਲਨ ਦੇ ਅੰਦਰ ਸਾਰੇ ਪਰਾਏ ਵਿਚਾਰਾਂ ਦੇ ਵਿਰੁੱਧ ਸੰਘਰਸ਼ ਕਰਦੇ ਹੋਏ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਉੱਤਮਤਾ ਤੇ ਲਗਾਤਾਰ ਜੋਰ ਦਿੱਤਾ। ਕਾਉਟਸਕੀ ਦੀ ਅਗਵਾਈ ਵਿਚ ਦੂਜੇ ਇੰਟਰਨੈਸ਼ਨਲ ਦੇ ਸੋਧਵਾਦੀਆਂ ਦੇ ਹਮਲੇ ਵਿਰੁੱਧ ਲੈਨਿਨ ਨੇ ਜੋ ਸੰਘਰਸ਼ ਚਲਾਇਆ, ਉਹ ਮਜ਼ਦੂਰ ਜਮਾਤ ਤਾਨਾਸ਼ਾਹੀ ਦੇ ਸਵਾਲ ਤੇ ਹੀ ਕੇਂਦਰਿਤ ਸੀ। ਉਹਨਾਂ ਦੋ ਟੁੱਕ ਸ਼ਬਦਾਂ ਵਿਚ ਦੱਸਿਆ ਕਿ "**ਸਿਰਫ ਉਹੀ ਇੱਕ ਮਾਰਕਸਵਾਦੀ ਹੈ ਜੋ ਜਮਾਤੀ ਸੰਘਰਸ਼ ਦੀ ਮਨਜ਼ੂਰੀ ਨੂੰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਮਨਜ਼ੂਰੀ ਤੱਕ ਵਿਸਥਾਰਿਤ ਕਰਦਾ ਹੈ। (ਲੇਨਿਨ ਰਾਜ ਅਤੇ ਇਨਕਲਾਬ)**" ਕਾਊਟਸਕੀ ਨੇ ਜਦੋਂ ਜਮਾਤੀ ਸੰਘਰਸ਼ ਨੂੰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਤੋਂ ਵੱਖ ਕਰਦੇ ਅਤੇ ਦੋਵਾਂ ਨੂੰ ਇਕ ਦੂਜੇ ਦੇ ਵਿਰੋਧ 'ਚ ਖੜ੍ਹਾ

ਕਰਕੇ ਮਾਰਕਸਵਾਦ ਨੂੰ ਬੁਰਜੂਆ ਸਿਧਾਂਤ ਤੱਕ ਹੀ ਸੀਮਿਤ ਕਰਨ ਦੀ ਕੋਸ਼ਿਸ਼ ਕੀਤੀ ਤਾਂ ਆਪਣੀ ਪ੍ਰਸਿੱਧ ਕਿਤਾਬ 'ਮਜ਼ਦੂਰ ਇਨਕਲਾਬ ਅਤੇ ਗੱਦਾਰ ਕਾਊਟਸਕੀ' ਵਿਚ ਲੇਨਿਨ ਨੇ ਇਸ ਨੂੰ ਮਾਰਕਸਵਾਦ ਦਾ 'ਨਿਮਨ ਪੂੰਜੀਵਾਦੀ ਵਿਗੜਿਆ ਰੂਪ" ਦੱਸਦੇ ਹੋਏ ਜ਼ੋਰ ਦੇ ਕੇ ਕਿਹਾ ਕਿ ਮਜ਼ਦੂਰ ਇਨਕਲਾਬ ਬੁਰਜੂਆ ਰਾਜ ਮਸ਼ੀਨਰੀ ਨੂੰ ਤਾਕਤ ਨਲ ਤਬਾਹ ਕੀਤੇ ਬਿਨਾਂ ਅਤੇ ਉਸਦੀ ਜਗ੍ਹਾ ਤੇ ਇਕ ਨਵਾਂ (ਰਾਜ) ਕਾਇਮ ਕੀਤੇ ਬਿਨਾਂ,ਜੋ ਏਂਗਲਜ਼ ਦੇ ਸ਼ਬਦਾਂ 'ਚ "**ਸ਼ੁੱਧ ਸ਼ਾਬਦਿਕ ਅਰਥਾਂ 'ਚ ਰਾਜ ਨਹੀਂ ਰਹਿ ਜਾਂਦਾ**" ਅਸੰਭਵ ਹੈ (ਹਵਾਲਾ ਉਹੀ)। ਉਹਨਾਂ ਨੇ ਦੱਸਿਆ ਕਿ "**ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਬੁਰਜੂਆਜ਼ੀ ਵਿਰੁੱਧ ਮਜ਼ਦੂਰ ਜਮਾਤ ਦੁਆਰਾ ਹਿੰਸਾ ਦੇ ਪ੍ਰਯੋਗ ਨਾਲ ਜਿੱਤਿਆ ਗਿਆ ਅਤੇ ਕਾਇਮ ਰੱਖਿਆ ਗਿਆ ਸ਼ਾਸਨ ਹੈ, ਜੋ ਕਿਸੇ ਵੀ ਕਾਨੂੰਨ ਦੁਆਰਾ ਸੀਮਿਤ ਨਹੀਂ ਹੈ**" (ਹਵਾਲਾ ਉਹੀ)। ਲੈਨਿਨ ਨੇ ਕਾਊਟਸਕੀ ਦੀਆਂ ਗਲਤ ਧਾਰਨਾਵਾਂ ਨੂੰ ਰੱਦ ਕਰਦੇ ਹੋਏ ਦੱਸਿਆ ਕਿ ਤਾਨਾਸ਼ਾਹੀ ਸਰਕਾਰ ਦਾ ਇਕ ਰੂਪ ਨਹੀਂ ਬਲਕਿ ਰਾਜ ਦਾ ਇਕ ਰੂਪ ਜਾਂ ਕਿਸਮ ਹੈ। ਕਾਊਟਸਕੀ ਦੁਆਰਾ ਪੇਸ਼ "ਸ਼ੁੱਧ ਜਮਹੂਰੀਅਤ" ਨੂੰ ਧੋਖਾ ਸਿੱਧ ਕਰਦੇ ਹੋਏ ਲੈਨਿਨ ਨੇ ਦੱਸਿਆ ਕਿ ਜਮਾਤਾਂ ਤੋਂ ਉਪਰ ਜਮਹੂਰੀਅਤ ਹੋ ਹੀ ਨਹੀਂ ਸਕਦੀ। ਜਮਹੂਰੀਅਤ ਦਾ ਖਾਸਾ ਜਾਂ ਤਾਂ ਬੁਰਜੂਆ ਹੋ ਸਕਦਾ ਹੈ ਜਾਂ ਪ੍ਰੋਲੇਤਾਰੀ। ਬੁਰਜੂਆ ਜਮਹੂਰੀਅਤ "ਸੀਮਿਤ,ਵਿਗੜੀ ਹੋਈ, ਝੂਠੀ, ਧੋਖੇਬਾਜ਼ ਅਤੇ ਅਮੀਰਾਂ ਦੀ ਜਮਹੂਰੀਅਤ ਹੁੰਦੀ ਹੈ।" ਇਸਦਾ ਤੱਤ ਬੁਰਜੂਆ ਤਾਨਾਸ਼ਾਹੀ ਹੀ ਹੋ ਸਕਦਾ ਹੈ, ਪਰ ਉਸਨੂੰ ਆਪਣੇ ਅਸਲੀ ਚਰਿੱਤਰ ਅਤੇ ਇਰਾਦਿਆਂ ਤੇ ਲਗਾਤਾਰ ਪਰਦਾ ਪਾਉਣ ਦੀ ਲੋੜ ਇਸ ਲਈ ਹੁੰਦੀ ਹੈ ਕਿ ਉਹ ਬਹੁਗਿਣਤੀ ਤੇ ਘੱਟਗਿਣਤੀ ਦੀ, ਲੁੱਟੇ ਜਾਣ ਵਾਲਿਆਂ ਉੱਪਰ ਲੋਟੂਆਂ ਦੀ ਤਾਨਾਸ਼ਾਹੀ ਹੁੰਦੀ ਹੈ। ਇਸਦੇ ਉਲਟ ਸਮਾਜਵਾਦੀ ਜਮਹੂਰੀਅਤ ਦਾ ਤੱਤ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਹੀ ਹੁੰਦਾ ਹੈ। ਇਹ ਬਹੁਗਿਣਤੀ ਜਨਤਾ ਦੇ ਲਈ ਵੱਧ ਤੋਂ ਵੱਧ ਜਮਹੂਰੀਅਤ ਹੁੰਦੀ ਹੈ ਅਤੇ ਲੋਟੂ ਜਮਾਤ 'ਤੇ ਤਾਨਾਸ਼ਾਹੀ ਲਾਗੂ ਕਰਦੀ ਹੈ। ਲੈਨਿਨ ਨੇ ਸੋਧਵਾਦੀ ਅਤੇ ਬੁਰਜੂਆ ਧੋਖੇਬਾਜੀ ਨੂੰ ਉਜਾਗਰ ਕਰਦੇ ਹੋਏ ਵਿਸਥਾਰ ਨਾਲ ਦੱਸਿਆ ਕਿ ਪ੍ਰੈਸ ਅਤੇ ਸਭਾਵਾਂ ਦੀ ਸੁਤੰਤਰਤਾ ਅਤੇ "ਕਾਨੂੰਨ ਸਾਹਮਣੇ ਸਾਰੇ ਨਾਗਰਿਕਾਂ ਦੀ ਬਰਾਬਰੀ" ਜਿਹੀਆਂ ਗੱਲਾਂ ਬੁਰਜੂਆ ਜਮਹੂਰੀਅਤ ਦੇ ਛਲ-ਕਪਟ ਹਨ। ਸਾਰਿਆਂ ਦੀ ਬਰਾਬਰ ਆਜ਼ਾਦੀ ਦੀਆਂ ਗੱਲਾਂ ਧੋਖਾ ਹਨ। ਲੋਟੂਆਂ ਅਤੇ ਲੁੱਟੇ ਜਾਣ ਵਾਲਿਆਂ ਦੀ ਬਰਾਬਰੀ ਅਤੇ ਬਰਾਬਰ ਆਜ਼ਾਦੀ ਜਮਾਤੀ-ਸਮਾਜ 'ਚ ਅਸੰਭਵ ਹੈ। ਨਾਲ ਹੀ, ਸੋਵੀਅਤ ਸੱਤ੍ਹਾ ਦਾ ਉਦਾਹਰਣ ਦਿੰਦੇ ਹੋਏ ਉਹਨਾਂ ਇਹ ਵੀ ਦੱਸਿਆ ਕਿ "**ਮਜ਼ਦੂਰ ਜਮਾਤ ਦੀ ਜਮਹੂਰੀਅਤ ਹੁਣ ਤੱਕ ਦੇ ਸੰਸਾਰ ਇਤਿਹਾਸ 'ਚ ਜਮਹੂਰੀਅਤ ਦਾ ਵਿਕਾਸ ਅਤੇ ਵਿਸਥਾਰ ਹੈ**" **ਅਤੇ ਇਹ "ਬੁਰਜੂਆ ਜਮਹੂਰੀਅਤ ਤੋਂ ਲੱਖਾਂ ਗੁਣਾਂ ਵਧੇਰੇ ਜਮਹੂਰੀ ਹੈ।**" ਅੱਜ ਵੀ ਬੁਰਜੂਆਜ਼ੀ ਕਲਮਘਸੀਟ ਅਤੇ ਸੋਧਵਾਦੀ-ਗੈਰ-ਜਮਾਤੀ ਭਾਸ਼ਾ 'ਚ ਜਮਹੂਰੀਅਤ ਆਜ਼ਾਦੀ ਅਤੇ ਬਰਾਬਰੀ ਆਦਿ ਦੀ ਜੋ ਘਟੀਆ ਬਕਵਾਸ ਕਰਦੇ ਹਨ, ਇਹ ਨਵੀਂ ਨਹੀਂ ਹੈ ਅਤੇ ਇਸ ਧੋਖੇਬਾਜ਼ੀ ਦਾ ਪਰਦਾਫਾਸ਼ ਲੈਨਿਨ ਨੇ ਹੀ "ਮਜ਼ਦੂਰ ਇਨਕਲਾਬ ਅਤੇ ਗੱਦਾਰ ਕਾਊਟਸਕੀ" ਸਹਿਤ ਕਈ ਲੇਖਾਂ-ਕਿਤਾਬਾਂ 'ਚ ਵਿਸਥਾਰ ਸਹਿਤ ਕੀਤਾ ਸੀ।

ਅਕਤੂਬਰ ਇਨਕਲਾਬ ਦੇ ਤੁਰੰਤ ਬਾਅਦ ਦੁਨੀਆਂ ਦੇ ਪਹਿਲੇ ਮਜ਼ਦੂਰ ਰਾਜ-ਸੋਵੀਅਤ ਸੱਤ੍ਹਾ ਦੀ ਅਗਵਾਈ ਕਰਦਿਆਂ ਲੈਨਿਨ ਨੇ ਮਾਰਕਸ-ਏਂਗਲਜ਼ ਦੀਆਂ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਸੰਬੰਧੀਂ ਧਾਰਾਨਾਵਾਂ ਨੂੰ ਠੋਸ ਅਨੁਭਵਾਂ ਦੇ ਆਧਾਰ ਤੇ ਵਿਕਸਿਤ ਕਰਨਾ ਸ਼ੁਰੂ ਕਰ ਦਿੱਤਾ। ਸੋਵੀਅਤ ਸੱਤ੍ਹਾ ਦੇ ਬੁਰਜੂਆਜ਼ੀ ਦੁਆਰਾ ਵਿਰੋਧ ਦੇ ਵੱਖ-ਵੱਖ ਰੂਪਾਂ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਸਾਰੇ ਤਰ੍ਹਾਂ ਦੇ ਅਤੇ ਸਾਰੇ ਪਾਸਿਆਂ ਤੋਂ ਪੈਦਾ ਹੋਣ ਵਾਲੇ ਉਹਨਾਂ ਖ਼ਤਰਿਆਂ ਨੂੰ, ਉਹਨਾਂ ਨੇ ਵਾਰ-ਵਾਰ ਲਗਾਤਾਰ ਰੇਖਾਂਕਿਤ ਕੀਤਾ (ਜਿਸਦੀ ਚਰਚਾ ਅਸੀਂ ਪਹਿਲਾਂ ਕਰ ਚੁੱਕੇ ਹਾਂ) ਅਤੇ ਇਸ ਸਭ ਦੇ ਟਾਕਰੇ ਲਈ "**ਲੋਹੇ ਦੇ ਹੱਥ**" ਦੀ ਲਾਜ਼ਮੀ ਜਰੂਰਤ ਤੇ ਵੱਧ ਤੋਂ ਵੱਧ ਜੋਰ ਦਿੱਤਾ। *(ਲੇਨਿਨ-ਸੋਵੀਅਤ ਸਰਕਾਰ ਦੇ ਫੌਰੀ ਕੰਮ,' ਮਾਰਚ-ਅਪ੍ਰੈਲ 1918) ਕੁਲ ਰੂਸੀ ਕੇਂਦਰੀ ਕਾਰਜਕਾਰੀ ਕਮੇਟੀ', ਕਿਸਾਨ ਮਜ਼ਦੂਰਾਂ ਦੀ ਮਾਸਕੋ-ਸੋਵੀਅਤ ਲਾਲ ਸੈਨਾ ਦੇ ਪ੍ਰਤੀਨਿਧੀਆਂ ਅਤੇ ਟ੍ਰੇਡ ਯੂਨੀਅਨਾਂ ਦੇ ਇਕ ਸੰਯੁਕਤ ਇਜਲਾਸ ਵਿਚ ਪੇਸ਼ ਰਿਪੋਰਟ (ਜੂਨ 1918),'ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਯੁੱਗ 'ਚ ਰਾਜਨੀਤੀ ਅਤੇ ਅਰਥਨੀਤੀ (ਅਕਤੂਬਰ 1919)," ਸੋਵੀਅਤਾਂ ਦੀ ਸਤਵੀਂ ਕੁੱਲ ਰੂਸੀ ਕਾਂਗਰਸ ਵਿਚ ਭਾਸ਼ਣ' (ਦਿਸੰਬਰ 1919),'ਰੂਸੀ ਕਮਿਊਨਿਸਟ ਪਾਰਟੀ' (ਬਾਲਸ਼ਵਿਕ) ਦੀ ਦਸਵੀਂ ਕਾਂਗਰਸ ਵਿਚ ਰਿਪੋਰਟ ' (ਜਨਵਰੀ 1919),'ਇਕ ਮਹਾਨ ਸ਼ੁਰੂਆਤ' (ਜੂਨ 1919),'ਖੱਬੇ ਪੱਖੀ ਕਮਿਊਨਿਜ਼ਮ ਇਕ ਬਚਕਾਨਾ ਰੋਗ' (ਅਪ੍ਰੈਲ-ਮਈ-1920), 'ਕਮਿਊਨਿਸਟ ਇੰਟਰਨੈਸ਼ਨਲ ਦੀ ਦੂਸਰੀ ਕਾਂਗਰਸ ਵਿਚ ਰਿਪੋਰਟ,' (ਜੁਲਾਈ-ਅਗਸਤ 1920), 'ਰਾਜ' (ਜੁਲਾਈ 1919) ਆਦਿ।*

ਲੈਨਿਨ ਨੇ ਸੋਵੀਅਤ ਰੂਸ ਵਿਚ ਸਮਾਜਵਾਦੀ ਪ੍ਰਯੋਗਾਂ ਦੇ ਠੋਸ ਤਜਰਬਿਆਂ ਦੇ ਆਧਾਰ ਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਰੂਪ ਅਤੇ ਉਸਦੇ ਕੰਮ ਦੀ ਵਿਆਪਕ ਸਮਝ ਕਾਇਮ ਕੀਤੀ ਅਤੇ ਇਸ ਨਾਲ ਸੰਸਾਰ ਕਮਿਊਨਿਸਟ ਲਹਿਰ ਨੂੰ ਸਿੱਖਿਅਤ ਕੀਤਾ। ਉਹਨਾਂ ਨੇ ਬਾਲਸ਼ਵਿਕ ਪਾਰਟੀ ਅਤੇ ਕੌਮਾਂਤਰੀ ਕਮਿਊਨਿਸਟ ਲਹਿਰ ਵਿਚ ਮੌਜੂਦ ਉਨਾਂ ਸਾਰੀਆਂ ਅਰਥਵਾਦੀ ਪ੍ਰਵਿਰਤੀਆਂ ਅਤੇ ਰੁਝਾਨਾਂ ਦੇ ਵਿਰੁੱਧ ਸੰਘਰਸ਼ ਕੀਤਾ, ਜੋ ਇਕ ਜਾਂ ਦੂਜੇ ਰੂਪ ਵਿੱਚ ਰਾਜਨੀਤਿਕ ਜਮਾਤੀ ਸੰਘਰਸ਼ ਅਤੇ ਕਿਰਤੀਆਂ ਦੀ ਰਾਜਸੀ ਸੱਤਾ ਦੀ ਅਹਿਮੀਅਤ ਨੂੰ ਘਟਾ ਕੇ ਦੇਖਣ ਦੀ ਗਲਤੀ ਨੂੰ ਜਨਮ ਦਿੰਦੀਆਂ ਸਨ। ਨਾਲ ਹੀ, ਉਹਨਾਂ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਬਾਰੇ ਉਸ ਵੇਲੇ ਤੱਕ ਮੌਜੂਦ ਵਿਚਾਰਵਾਦੀ-ਸ਼ੁੱਧਤਾਵਾਦੀ ਧਾਰਨਾ ਦਾ ਵੀ ਖੰਡਨ ਕੀਤਾ ਅਤੇ ਉਹਨਾਂ ਬਾਹਰਮੁੱਖੀ ਸੀਮਾਵਾਂ ਨੂੰ ਸਪੱਸ਼ਟ ਕੀਤਾ ਜੋ ਦੌਰ-ਵਿਸ਼ੇਸ਼ ਵਿਚ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਰੂਪ ਨੂੰ ਨਿਰਧਾਰਿਤ ਕਰਦੀਆਂ ਸਨ। ਉਹਨਾਂ ਨੇ ਇਹ ਸਪੱਸ਼ਟ ਕੀਤਾ ਕਿ ਸਮਾਜਵਾਦੀ ਪੈਦਾਵਾਰੀ ਸੰਬੰਧ ਹੀ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਮਜ਼ਬੂਤੀਕਰਨ ਨਾਲ ਦਵੰਦਆਤਮਕ ਰੂਪ 'ਚ ਅੰਤਰ-ਸੰਬੰਧਿਤ ਹਨ। ਉਹਨਾਂ ਨੇ, ਉਹਨਾਂ ਜਰੂਰੀ ਸਮਝੌਤਿਆਂ ਦਾ ਵੀ ਵਰਨਣ ਕੀਤਾ, ਜੋ ਸਮਾਜਵਾਦ ਦੇ ਸ਼ੁਰੂਆਤੀ ਦੌਰ ਵਿੱਚ, ਖਾਸਕਰ ਪਿਛੜੇ ਦੇਸ਼ਾਂ ਵਿੱਚ ਮਜ਼ਦੂਰ ਜਮਾਤ ਨੂੰ ਜਾਇਦਾਦ ਦੀਆਂ ਮਾਲਕ ਜਮਾਤਾਂ ਨਾਲ ਕਰਨੇ ਪੈ ਸਕਦੇ ਹਨ।

1921 ਦੇ ਬਾਅਦ ਖਾਸ ਕਰ ਨਵੀਂ ਆਰਥਿਕ ਨੀਤੀ ਦੇ ਸੋਵੀਅਤ ਰੂਸ ਦੇ ਤਜਰਬਿਆਂ ਦੇ ਆਧਾਰ 'ਤੇ ਲੈਨਿਨ ਨੇ ਇਹ ਸਿੱਧ ਕੀਤਾ ਕਿ ਸਮਾਜਵਾਦੀ ਸਮਾਜ 'ਚ ਪੂੰਜੀਵਾਦੀ ਅਤੇ ਵੱਖ-ਵੱਖ ਪੂਰਵ-ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਦੀ ਪ੍ਰਭਾਵਸ਼ਾਲੀ ਮੌਜੂਦਗੀ ਅਤੇ ਇਥੋਂ ਤੱਕ ਕਿ ਉਹਨਾਂ ਦੀ ਪ੍ਰਧਾਨਤਾ ਹੋਣ ਦੇ ਬਾਵਜੂਦ ਅਤੇ ਉਹਨਾਂ ਨੂੰ ਛੋਟ ਦੇਣ ਦੀਆਂ ਜ਼ਰੂਰੀ ਮਜਬੂਰੀਆਂ ਦੇ ਬਾਵਜੂਦ, ਜੇਕਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਕਾਇਮ ਰਹਿੰਦੀ ਹੈ, ਰਾਜ ਸੱਤ੍ਹਾ 'ਤੇ ਕਮਿਊਨਿਸਟ ਪਾਰਟੀ ਦੇ ਮਾਧਿਅਮ ਨਾਲ ਮਜ਼ਦੂਰ ਜਮਾਤ ਦਾ ਕੰਟਰੋਲ ਕਾਇਮ ਰਹਿੰਦਾ ਹੈ ਤਾਂ ਸਮਾਜਵਾਦੀ ਇਨਕਲਾਬ ਦਾ ਭਵਿੱਖ ਨਿਸ਼ਚਿਤ ਬਣਿਆ ਰਹੇਗਾ। ਉਹਨਾਂ ਨੇ ਸਪੱਸ਼ਟ ਦੱਸਿਆ ਕਿ ਰਾਜਕੀ ਪੂੰਜੀਵਾਦ, ਨਿੱਜੀ ਪੂੰਜੀਵਾਦ, ਸਹਿਕਾਰੀ ਖੇਤੀ, ਸਮੂਹਿਕ ਅਤੇ ਰਾਜਕੀ ਮਾਲਕੀ ਦੇ ਵੱਖ-ਵੱਖ ਰੂਪਾਂ ਆਦਿ ਦੇ ਨਾਲ-ਨਾਲ ਪ੍ਰਭਾਵੀ ਮੌਜੂਦਗੀ ਦੇ ਬਾਵਜੂਦ,ਜੇਕਰ ਸੋਵੀਅਤ ਸੱਤ੍ਹਾ ਕਾਇਮ ਹੈ, ਸਿਆਸੀ ਤਾਕਤ ਦਾ ਕੇਂਦਰ ਮਜ਼ਦੂਰ ਜਮਾਤ ਦੇ ਹੱਥਾਂ 'ਚ ਸੁਰੱਖਿਅਤ ਹੈ ਤਾਂ ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਦਾ ਆਧਾਰ ਵਿਸਥਾਰਿਤ ਹੁੰਦੇ ਜਾਣ ਦੇ ਨਾਲ ਹੀ, ਸਮੇਂ ਦੇ ਫਰਕ ਨਾਲ ਮਜ਼ਦੂਰ ਜਮਾਤ ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਅਤੇ ਬੁਰਜੂਆ ਤੱਤਾਂ 'ਤੇ ਸਰਵਪੱਖੀ ਨਿਰੰਤਰ ਹਮਲੇ ਦੀ ਤਾਕਤ ਇੱਕਠੀ ਕਰਦੇ ਹੋਏ ਸਮਾਜ ਨੂੰ ਅੱਗੇ ਵੱਲ ਗਤੀ ਦੇ ਸਕਦੀ ਹੈ। ਇਸ ਤਰ੍ਹਾਂ ਲੈਨਿਨ ਨੇ ਪਹਿਲੀ ਵਾਰ ਇਹ ਠੋਸ ਰੂਪ ਵਿਚ ਦੱਸਿਆ ਕਿ ਸਮਾਜਵਾਦ ਦੇ ਬਣੇ ਰਹਿਣ ਦੀ ਪਹਿਲੀ ਗਾਰੰਟੀ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਹੈ ਅਤੇ ਇਸ ਦਾ ਮੁੱਖ ਦਾਰੋ ਮਦਾਰ ਹੈ।

**ਸਟਾਲਿਨ ਦੇ** ਸਮੇਂ ਦੇ ਸਮਾਜਵਾਦੀ ਦੌਰ ਨੇ ਲੈਨਿਨ ਦੀ ਇਸ ਧਾਰਨਾ ਨੂੰ ਸਹੀ ਸਿੱਧ ਕੀਤਾ ਹੈ। ਸਮਾਜਵਾਦੀ ਉਸਾਰੀ ਦੀਆਂ ਇਤਹਾਸਿਕ ਪ੍ਰਾਪਤੀਆਂ ਅਤੇ ਸ਼ਾਨਦਾਰ ਜਿੱਤਾਂ ਦੇ ਦੌਰ ਵਿਚ ਮਜ਼ਦੂਰ ਜਮਾਤ ਦੇ ਮਹਾਨ ਆਗੂ ਸਟਾਲਿਨ ਦੀ ਮੁੱਖ ਅਤੇ ਗੰਭੀਰ ਗਲਤੀ ਦਾ ਸ੍ਰੋਤ ਦਾਰਸ਼ਨਿਕ-ਸਿਧਾਂਤਕ ਸੀ। ਉਹ ਗਲਤੀ ਇਹ ਸੀ ਕਿ 1936 ਵਿਚ ਉਹਨਾਂ ਨੇ ਨਿੱਜੀ ਮਾਲਕੀ ਦੇ ਖਾਤਮੇ ਨਾਲ ਇਹ ਨਤੀਜਾ ਕੱਢਿਆ ਕਿ ਲੋਟੂ ਜਮਾਤਾਂ ਅਤੇ ਜਮਾਤੀ ਸੰਘਰਸ਼ਾਂ ਦੀ ਦੇਸ਼ ਅੰਦਰੋਂ ਹੁਣ ਹੋਂਦ ਖਤਮ ਹੋ ਗਈ ਹੈ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਮੁੱਖ ਜ਼ਰੂਰਤ, ਹੁਣ ਬਾਹਰੀ ਦਬਾਵਾਂ-ਹਮਲਿਆਂ ਤੋਂ ਸਮਾਜਵਾਦ ਨੂੰ ਬਚਾਉਣ ਦੇ ਲਈ ਹੀ ਹੈ। ਪਰ ਅਜਿਹੀ ਧਾਰਨਾ ਦੇਣ ਦੇ ਬਾਵਜੂਦ ਸਟਾਲਿਨ ਨੇ ਨਾ ਸਿਰਫ ਕੌਮਾਂਤਰੀ ਪੱਧਰ ਤੇ, ਸਗੋਂ ਵਿਵਹਾਰਿਕ ਪੱਧਰ ਅਤੇ ਅਨੁਭਵਿਕ ਤਰੀਕੇ ਨਾਲ ਦੇਸ਼ ਦੇ ਅੰਦਰ ਵੀ ਬੁਰਜੂਆ ਤੱਤਾਂ ਦੇ ਵਿਰੁੱਧ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦਾ ਇਸਤੇਮਾਲ ਅਤੇ ਸੀਮਿਤ ਅਰਥਾਂ ਵਿਚ ਜਮਾਤੀ ਸੰਘਰਸ਼ ਜਾਰੀ ਰੱਖਿਆ ਅਤੇ ਪਾਰਟੀ ਅਤੇ ਰਾਜ ਦਾ ਮਜ਼ਦੂਰ ਚਰਿੱਤਰ ਬਣਿਆ ਰਿਹਾ। ਇਸ ਲਈ ਜੇਕਰ ਸਟਾਲਿਨ ਦੇ ਸਮੇਂ ਵਿਚ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਅੰਤਰਗਤ ਲਗਾਤਾਰ ਇਨਕਲਾਬ ਨਹੀਂ ਕੀਤੇ ਜਾ ਸਕੇ, ਸਮਾਜ ਵਿਚ ਨਵੇਂ ਬੁਰਜੂਆ ਤੱਤ ਪੈਦਾ ਹੁੰਦੇ ਰਹੇ ਅਤੇ ਉਹਨਾਂ ਦਾ ਆਧਾਰ ਫ਼ੈਲਦਾ ਰਿਹਾ, ਪਰ ਪੂੰਜੀਵਾਦ ਦੀ ਮੁੜ ਬਹਾਲੀ ਨਾ ਹੋ ਸਕੀ ਅਤੇ ਕਿਉਂਕਿ ਰਾਜਸੱਤਾ ਮਜ਼ਦੂਰ ਜਮਾਤ ਦੇ ਹੱਥਾਂ ਵਿਚ ਹੀ ਬਣੀ ਹੋਈ ਸੀ, ਇਸ ਲਈ ਗੰਭੀਰ

ਗਲਤੀਆਂ ਨੂੰ ਵੀ ਠੀਕ ਕਰਕੇ ਸਮਾਜਵਾਦੀ ਇਨਕਲਾਬ ਨੂੰ ਅੱਗੇ ਲਿਜਾਣ ਦੀ ਸੰਭਾਵਨਾ ਮੌਜੂਦ ਰਹੀ। ਪੂੰਜੀਵਾਦੀ ਮੁੜ ਬਹਾਲੀ ਦੀ ਸ਼ੁਰੂਆਤ ਸਿਰਫ਼ ਉੱਦੋਂ ਹੋ ਸਕੀ, ਜਦੋਂ ਖੁਰਸ਼ਚੇਵ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਤਿਲਾਂਜਲੀ ਦੇ ਕੇ ਬੁਰਜੂਆ ਤਾਨਾਸ਼ਾਹੀ ਦੀ ਸਥਾਪਨਾ ਕਰ ਦਿੱਤੀ।

ਮਾਓ-ਜ਼ੇ-ਤੁੰਗ ਨੇ ਰੂਸ ਵਿੱਚ ਸਮਾਜਵਾਦੀ ਪ੍ਰਯੋਗਾਂ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਹਾਂ ਪੱਖੀ-ਨਾਂਹ ਪੱਖੀ ਤਜ਼ਰਬਿਆਂ ਦਾ ਸਾਰ-ਸੰਗ੍ਰਹਿ ਕਰਦੇ ਹੋਏ ਅਤੇ ਚੀਨ 'ਚ ਸਮਾਜਵਾਦੀ ਉਸਾਰੀ ਦੌਰਾਨ ਜਾਰੀ ਜਮਾਤੀ ਸੰਘਰਸ਼ 'ਚੋਂ ਨਤੀਜੇ ਕਢਦੇ ਹੋਏ, ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਖਾਸੇ, ਉਸਦੀ ਜਰੂਰਤ ਅਤੇ ਉਸਦੇ ਕੰਮਾਂ ਦੇ ਬਾਰੇ 'ਚ ਵੱਧ ਤੋਂ ਵੱਧ ਸਹੀ-ਸਹੀ ਸਮਝ ਪੇਸ਼ ਕਰਦੇ ਹੋਏ ਖਾਸਕਰ **'ਮਹਾਨ ਬਹਿਸ'** ਤੋਂ ਲੈ ਕੇ **'ਮਹਾਨ ਪ੍ਰੋਲੇਤਾਰੀ ਸੱਭਿਆਚਾਰ ਇਨਕਲਾਬ'** ਤੱਕ ਦੇ ਦੌਰ 'ਚ ਮਾਰਕਸਵਾਦ ਨੂੰ ਨਵੀਂਆਂ ਸਿਖਰਾਂ ਤੱਕ ਪਹੁੰਚਾਇਆ। ਉਹਨਾਂ ਨੇ ਨਾ ਸਿਰਫ ਮਾਰਕਸ ਤੋਂ ਲੈ ਕੇ ਲੈਨਿਨ ਤੱਕ ਵਿਕਸਿਤ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ 'ਚ ਸਿਧਾਂਤ ਨੂੰ ਸਮੇਟਦੇ ਹੋਏ ਠੋਸ ਰੂਪ 'ਚ ਪੇਸ਼ ਕੀਤਾ, ਸਗੋਂ ਉਸ ਨੂੰ ਅੱਗੇ ਵੀ ਵਿਕਸਿਤ ਕੀਤਾ।

ਮਾਰਚ 1949 ਤੋਂ ਹੀ ਮਾਓ ਨੇ ਚੀਨੀ ਕਮਿਊਨਿਸਟ ਪਾਰਟੀ ਦੀ ਸੱਤਵੀਂ ਕੇਂਦਰੀ ਕਮੇਟੀ ਦੇ ਦੂਜੇ ਸੰਪੂਰਨ ਇਜਲਾਸ ਵਿੱਚ ਪੇਸ਼ ਰਿਪੋਰਟ ਵਿੱਚ ਸਾਫ ਸ਼ਬਦਾਂ ਵਿਚ ਦੱਸਿਆ ਕਿ ਮਜ਼ਦੂਰ ਜਮਾਤ ਦੁਆਰਾ ਦੇਸ਼ ਭਰ ਵਿੱਚ ਸੱਤ੍ਹਾ ਤੇ ਕਬਜ਼ਾ ਕਰ ਲੈਣ ਦੇ ਬਾਅਦ ਵੀ ਮੁੱਖ ਅੰਦਰੂਨੀ ਵਿਰੋਧਤਾਈ 'ਚ ਮਜ਼ਦੂਰ ਜਮਾਤ ਅਤੇ ਸਰਮਾਏਦਾਰ ਜਮਾਤ ਵਿਚਲੀ ਵਿਰੋਧਤਾਈ ਹੈ ਅਤੇ ਸੰਘਰਸ਼ ਹੁਣ ਵੀ ਰਾਜ ਸੱਤ੍ਹਾ ਦੇ ਸਵਾਲ ਤੇ ਹੀ ਕੇਂਦਰਿਤ ਹੈ। 1957 'ਚ ਮਾਓ ਦੀ ਰਚਨਾ,"ਜਨਤਾ ਵਿਚਲੇ ਅੰਤਰ ਵਿਰੋਧਾਂ ਨੂੰ ਸਹੀ ਢੰਗ ਨਾਲ ਹੱਲ ਕਰਨ ਦੇ ਬਾਰੇ" ਪ੍ਰਕਾਸ਼ਿਤ ਹੋਈ ਜਿਸਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਸਿਧਾਂਤ ਨੂੰ ਅਮੀਰ ਅਤੇ ਵਿਕਸਿਤ ਕੀਤਾ। ਮਾਰਕਸਵਾਦੀ ਸਿਧਾਂਤ ਅਤੇ ਵਿਵਹਾਰ ਦੇ ਇਤਿਹਾਸ ਵਿਚ ਇਸਨੇ ਪਹਿਲੀ ਵਾਰ ਠੋਸ ਸ਼ਬਦਾਂ ਵਿਚ ਦੱਸਿਆ ਕਿ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦੇ ਸਮਾਜਵਾਦੀ ਰੂਪਾਂਤਰਣ ਦਾ ਕੰਮ ਮੁੱਖ ਤੌਰ ਤੇ ਪੂਰਾ ਹੋ ਜਾਣ ਦੇ ਬਾਅਦ ਵੀ ਜਮਾਤਾਂ, ਜਮਾਤੀ ਵਿਰੋਧਤਾਈਆਂ ਅਤੇ ਜਮਾਤੀ ਸੰਘਰਸ਼ ਮੌਜੂਦ ਹਨ ਅਤੇ ਮਜ਼ਦੂਰ ਜਮਾਤ ਨੂੰ ਲਾਜ਼ਮੀ ਨਾ ਸਿਰਫ ਆਰਥਿਕ ਸਗੋਂ ਸਿਆਸੀ ਅਤੇ ਵਿਚਾਰਧਾਰਕ ਮੋਰਚੇ ਤੇ ਵੀ ਇਨਕਲਾਬ ਜਾਰੀ ਰੱਖਣਾ ਹੋਵੇਗਾ। ਮਾਓ ਨੇ ਸਮਾਜਵਾਦ ਦੀਆਂ ਬੁਨਿਆਦੀ ਵਿਰੋਧਤਾਈਆਂ ਦਾ ਵਿਸ਼ਲੇਸ਼ਣ ਕਰਕੇ ਪਹਿਲੀ ਵਾਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਅਧੀਨ ਜਾਰੀ ਜਮਾਤੀ ਸੰਘਰਸ਼ ਦੇ ਬਾਹਰਮੁੱਖੀ ਨਿਯਮ ਪੇਸ਼ ਕੀਤੇ ਅਤੇ ਸਮਾਜਵਾਦ ਦੇ ਪੂਰੇ ਇਤਿਹਾਸਿਕ ਦੌਰ ਲਈ ਪਾਰਟੀ ਦੀ ਬੁਨਿਆਦੀ ਲੀਹ ਤਹਿ ਕੀਤੀ। 'ਮਹਾਨ ਬਹਿਸ' ਦੌਰਾਨ ਖੁਰਸ਼ਚੇਵੀ ਸੋਧਵਾਦ ਦੇ ਸਾਰੇ ਅੰਗਾਂ ਦਾ ਪੋਸਟਮਾਰਟਮ ਕਰਦੇ ਹੋਏ ਮਾਓ ਨੇ 'ਸਮੁੱਚੀ ਜਨਤਾ ਦੇ ਰਾਜ' ਅਤੇ 'ਸਮੁੱਚੀ ਜਨਤਾ ਦੀ ਪਾਰਟੀ' ਦੇ ਬੁਰਜੂਆ ਤੱਤ ਦਾ ਪਰਦਾਫ਼ਾਸ਼ ਕੀਤਾ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਮਾਰਕਸਵਾਦੀ ਸਿਧਾਂਤ ਦੀ ਹਿਫ਼ਾਜ਼ਤ ਕੀਤੀ।

ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦਾ ਸਿਧਾਂਤ ਅਤੇ ਅਮਲ ਆਪਣੇ ਪੂਰੇ ਜਲੌਅ ਵਿਚ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਦੌਰਾਨ ਸਾਹਮਣੇ ਆਇਆ ਜਦੋਂ ਮਾਓ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਅੰਤਰਗਤ ਨਿਰੰਤਰ ਇਨਕਲਾਬ ਚਲਾਉਂਦੇ ਰਹਿਣ ਦਾ ਸਿਧਾਂਤ ਪੇਸ਼ ਕੀਤਾ, ਜ਼ਿਆਦਾ ਠੋਸ ਰੂਪ ਵਿਚ ਇਸਦੇ ਕੰਮ ਅਤੇ ਇਸ ਦੀਆਂ ਨੀਤੀਆਂ ਤਹਿ ਕੀਤੀਆਂ ਅਤੇ ਵਿਵਹਾਰ ਦੁਆਰਾ ਇਹਨਾਂ ਨੂੰ ਸਹੀ ਸਿੱਧ ਵੀ ਕੀਤਾ। ਪੂੰਜੀਵਾਦੀ ਮੁੜ ਬਹਾਲੀ ਦੀ ਸਮੱਸਿਆ ਦੀ ਵੱਧ ਠੋਸ ਸਮਝ ਦੇ ਆਧਾਰ ਤੇ ਮਾਓ ਨੇ ਇਕਦਮ ਠੋਸ ਰੂਪ ਵਿਚ ਬੁਰਜੂਆਜ਼ੀ ਤੇ ਸਰਵਪੱਖੀ ਤਾਨਾਸ਼ਾਹੀ ਲਾਗੂ ਕਰਨ ਦਾ ਪ੍ਰੋਗਰਾਮ ਪੇਸ਼ ਕੀਤਾ ਅਤੇ ਸੱਭਿਆਚਾਰ ਸਹਿਤ, ਉੱਚ ਉਸਾਰ ਦੇ ਸਾਰੇ ਖੇਤਰਾਂ ਵਿਚ ਵੀ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਅਮਲ ਨੂੰ ਜ਼ਰੂਰੀ ਤੋਰ ਤੇ ਮਹੱਤਵਪੂਰਨ ਦੱਸਿਆ।

ਮਾਰਕਸਵਾਦ ਦੇ ਜਨਮ ਤੋਂ ਲੈ ਕੇ ਹੁਣ ਤੱਕ ਦੇ ਦੌਰ ਵਿਚ ਸਿਧਾਂਤ ਅਤੇ ਵਿਵਹਾਰ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਬੁਨਿਆਦੀ ਮਹੱਤਵ ਨੂੰ ਲਗਾਤਾਰ ਅਤੇ ਜ਼ਿਆਦਾ ਤੋਂ ਜ਼ਿਆਦਾ ਠੋਸ ਰੂਪ ਵਿਚ ਸਿੱਧ ਕੀਤਾ ਹੈ। ਪੂੰਜੀਵਾਦੀ ਮੁੜ ਬਹਾਲੀ ਦੇ ਤਜਰਬਿਆਂ ਨੇ ਵੀ ਇਸਦੇ ਬਾਰੇ 'ਚ ਮਾਓ ਦੇ ਇਸ ਕਥਨ ਨੂੰ ਸਹੀ ਪ੍ਰਮਾਣਿਤ ਕੀਤਾ ਹੈ ਕਿ , "ਰੋਟੀ ਦੀ ਤਰ੍ਹਾਂ ਸੱਤ੍ਹਾ ਵੀ ਅਜਿਹੀ ਚੀਜ਼ ਹੈ, ਜਿਸਦੇ ਬਿਨਾਂ (ਇਨਕਲਾਬ ਵਿੱਚ) ਜੇਤੂ ਜਨਤਾ ਇਕ ਪਲ ਦੇ ਲਈ ਵੀ ਕੁੱਝ ਨਹੀਂ ਕਰ ਸਕਦੀ।"

ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਇਸ ਬੁਨਿਆਦੀ ਮਹੱਤਵ ਨੂੰ ਦੇਖਦੇ ਹੋਏ ਇਹ ਸਮਝਣਾ ਮੁਸ਼ਕਿਲ ਨਹੀਂ ਕਿ ਅੱਜ ਗੋਰਵਾਚੇਵ ਕਿਉਂ ਲਾਸਾਲ,ਕਾਉਟਸਕੀ,ਖ਼ੁਰਸ਼ਚੇਵ ਦੀ ਸੁਰ 'ਚ ਸੁਰ ਮਿਲਾ ਕੇ ਪੂੰਜੀਵਾਦੀ ਧੋਖੇਭਰੀ ਭਾਸ਼ਾ'ਚ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਹਮਲੇ ਦਾ ਨਿਸ਼ਾਨਾ ਬਣਾ ਰਿਹਾ ਹੈ ਅਤੇ ਰੂਸ ਅਤੇ ਪੂਰਬੀ ਯੂਰਪ ਦੀਆਂ ਹਾਲ ਦੀਆਂ ਘਟਨਾਵਾਂ ਦੇ ਬਾਅਦ ਕੌਮਾਂਤਰੀ ਬੁਰਜੂਆਜ਼ੀ,ਉਸਦੇ ਪ੍ਰਚਾਰਤੰਤਰ ਅਤੇ ਉਸਦੇ ਬੁੱਧੀਜੀਵੀਆਂ ਨੇ ਮਾਰਕਸਵਾਦ ਉੱਤੇ ਕੂੜ ਪ੍ਰਚਾਰ, ਝੂਠ, ਫਰੇਬ, ਅਫ਼ਵਾਹਾਂ, ਦੇ ਜ਼ਰੀਏ ਜੋ ਚੌਤਰਫ਼ਾ ਹਮਲਾ ਬੋਲਿਆ ਹੈ, ਉਸ ਵਿਚ ਉਹ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਮੁੱਖ ਨਿਸ਼ਾਨਾ ਕਿਉਂ ਬਣਾ ਰਹੇ ਹਨ।

## ਸੋਵੀਅਤ ਰੂਸ 'ਚ ਸਮਾਜਵਾਦੀ ਪ੍ਰਯੋਗ ਇਤਿਹਾਸ ਦੇ ਹਾਂ ਪੱਖੀ-ਨਾਂਹ ਪੱਖੀ ਤਜਰਬਿਆਂ ਦਾ ਇਕ ਨਿਚੋੜ

ਸਮਾਜਵਾਦੀ ਸਮਾਜ ਦੇ ਖਾਸੇ, ਸਰੂਪ, ਉਸ ਵਿੱਚ ਜਾਰੀ ਜਮਾਤੀ ਸੰਘਰਸ਼ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਬਿਨਾਂ ਕਿਸੇ ਛੋਟ ਦੇ ਅਟੱਲਤਾ ਦੀ ਚਰਚਾ ਦੇ ਬਾਅਦ ਇਹ ਜਰੂਰੀ ਹੈ ਕਿ ਹੁਣ ਅਸੀਂ ਹੁਣ ਤੱਕ ਦੇ ਸਮਾਜਵਾਦੀ ਪ੍ਰਯੋਗਾਂ ਦੇ ਇਤਿਹਾਸਿਕ ਅਨੁਭਵਾਂ ਦਾ ਇੱਕ ਸਿਧਾਂਤਕ ਸਾਰ-ਸੰਖੇਪ ਵੀ ਇੱਥੇ ਪੇਸ਼ ਕਰੀਏ।

ਪੈਰਿਸ ਕਮਿਊਨ ਦੇ ਤਜਰਬਿਆਂ ਤੋਂ ਬਾਅਦ ਪਹਿਲੀ ਵਾਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਅਕਤੂਬਰ ਇਨਕਲਾਬ ਦੇ ਬਾਅਦ ਰੂਸ 'ਚ ਸਥਾਪਿਤ ਹੋਈ ਅਤੇ ਉਹ ਦੇਸ਼

ਇਤਿਹਾਸ ਦੇ ਪਹਿਲੇ ਸਮਾਜਵਾਦੀ ਪ੍ਰਯੋਗਾਂ ਦੀ ਪ੍ਰਯੋਗਸ਼ਾਲਾ ਬਣਿਆ। 1949 ਦੇ ਚੀਨੀ ਇਨਕਲਾਬ ਨੇ ਇਨ੍ਹਾਂ ਹੀ ਪ੍ਰਯੋਗਾਂ ਦੇ ਸਾਰੇ ਪੱਖਾਂ ਤੋਂ ਅਮੀਰ ਹੋ ਕੇ ਸਮਾਜਵਾਦ ਦੀ ਦਿਸ਼ਾ 'ਚ ਅੱਗੇ ਕਦਮ ਵਧਾਏ ਅਤੇ ਕਈ ਦੌਰਾਂ 'ਚੋਂ ਗੁਜ਼ਰ ਕੇ ਮਾਰਕਸਵਾਦੀ ਸਿਧਾਂਤ ਅਤੇ ਅਮਲ ਨੂੰ ਨਵੀਂਆਂ ਸਿਖਰਾਂ ਤੱਕ ਵਿਕਸਿਤ ਕੀਤਾ। ਇਹਨਾਂ ਇਨਕਲਾਬਾਂ ਦੇ ਇਤਿਹਾਸ ਚੋਂ ਨਿਕਲੀਆਂ ਹਾਂ ਪੱਖੀ-ਨਾਂਹ ਪੱਖੀ ਸਿਖਿਆਵਾਂ ਦੇ ਵਰਨਣ ਲਈ ਸਮਾਜਵਾਦ ਦੀਆਂ ਬਾਹਰਮੁੱਖੀ ਸੀਮਾਵਾਂ-ਸਮੱਸਿਆਵਾਂ ਅਤੇ ਅੰਤਰਮੁੱਖੀ ਭੁੱਲਾਂ-ਗਲਤੀਆਂ ਦੀ ਸੰਤੁਲਿਤ ਸਮਝ ਹਾਸਿਲ ਕਰਨ ਲਈ ਪੂੰਜੀਵਾਦੀ ਮੁੜ ਬਹਾਲੀ ਦੀ ਇਤਿਹਾਸ 'ਚ ਨਿਹਿਤ ਆਧਾਰਭੂਮੀ ਨੂੰ ਜਾਨਣ ਲਈ ਅਸੀਂ ਇੱਥੇ ਰੂਸ, ਚੀਨ ਦੇ ਮਹਾਨ ਸਮਾਜਵਾਦੀ ਪ੍ਰਯੋਗਾਂ ਦਾ ਨਿਚੋੜ ਪੇਸ਼ ਕਰ ਰਹੇ ਹਾਂ। ਇੱਥੇ ਸਾਡਾ ਮੰਤਵ ਘਟਨਾਵਾਂ ਦਾ ਬਿਊਰਾ ਦੇਣਾ ਨਹੀਂ ਜਾਂ ਸਮਾਜਵਾਦ ਦੀਆਂ ਚਮਤਕਾਰੀ ਪ੍ਰਾਪਤੀਆਂ ਦਾ ਵਰਨਣ ਕਰਨਾ ਨਹੀਂ ਹੈ, ਭਾਵੇਂ ਕਿ ਇਹ ਆਪਣੇ ਆਪ ਵਿਚ ਸੰਸਾਰ ਇਤਿਹਾਸ ਦੀ ਇਕ ਮਹਾਂਕਾਵਿਕ ਗਾਥਾ ਹੈ, ਪਰ ਥਾਂ ਦੀ ਘਾਟ ਕਰਕੇ ਅਤੇ ਆਪਣੇ ਮੂਲ ਵਿਸ਼ੇ ਵਸਤੂ ਦੀ ਸੀਮਾ ਨੂੰ ਦੇਖਦੇ ਹੋਏ ਇਸ ਲਾਲਚ ਤੋਂ ਬਚਣਾ ਹੀ ਹੋਵੇਗਾ। ਇਤਿਹਾਸਕ ਭੌਤਿਕਵਾਦੀ ਵਿਸ਼ਲੇਸ਼ਣ ਦਾ ਤਕਾਜ਼ਾ ਹੈ ਕਿ ਅਸੀਂ ਕਿਸੇ ਵੀ ਅਸਲ 'ਚ ਖੜੇ ਕੀਤੇ ਗਏ ਸਮਾਜਿਕ ਪ੍ਰਯੋਗਾਂ ਦੇ ਮਾਡਲ ਦਾ ਅਧਿਐਨ ਇਕ 'ਆਦਰਸ਼' ਮਾਡਲ ਨਾਲ ਤੁਲਨਾ ਕਰਕੇ ਨਾ ਕਰੀਏ। ਇਹ ਇਕ ਵਿਚਾਰਵਾਦੀ ਪਹੁੰਚ ਅਤੇ ਗੈਰ ਦਵੰਦਆਤਮਕ ਵਿਧੀ ਹੋਵੇਗੀ। ਇਤਿਹਾਸ ਰਚਣ ਦਾ ਹਰ ਯਤਨ ਮਨਚਾਹੀਆਂ ਹਾਲਤਾਂ 'ਚੋਂ ਨਹੀਂ ਸਗੋਂ ਅਤੀਤ 'ਚੋਂ ਪ੍ਰਾਪਤ ਅਤੇ ਅਤੀਤ ਦੁਆਰਾ ਸਿਰਜੀਆਂ ਹਾਲਤਾਂ ਵਿਚ ਹੁੰਦਾ ਹੈ। ਵੱਧ ਤੋਂ ਵੱਧ ਸੰਭਵ ਵਿਗਿਆਨਕ ਸਿਧਾਂਤ ਵੀ ਜਦੋਂ ਪ੍ਰਯੋਗ ਵਿਚ ਆਉਂਦਾ ਹੈ ਤਾਂ ਹਾਲਤਾਂ ਉਸ ਅੱਗੇ ਕੁੱਝ ਰੁਕਾਵਟਾਂ-ਸੀਮਾਵਾਂ ਖੜ੍ਹੀਆਂ ਕਰਦੀਆਂ ਹਨ ਅਤੇ ਨਾਲ ਹੀ ਇਹਨਾਂ ਪ੍ਰਯੋਗਾਂ ਦੇ ਦੌਰਾਨ ਅਸਾਧਾਰਣ ਪ੍ਰਤਿਭਾਵਾਨ ਵਿਗਿਆਨਕਾਂ-ਇਨਕਲਾਬੀਆਂ ਤੋਂ ਵੀ ਕੁੱਝ ਗਲਤੀਆਂ ਹੁੰਦੀਆਂ ਹੀ ਹਨ। ਪਰ ਇਹ ਵੀ ਸਹੀ ਹੈ ਕਿ ਇਹਨਾਂ ਪ੍ਰਯੋਗਾਂ ਦੇ ਦੌਰਾਨ ਹੀ ਸਿਧਾਂਤਾਂ ਦਾ ਸਾਪੇਖਿਕ ਅਧੂਰਾਪਣ ਦੂਰ ਹੁੰਦਾ ਹੈ ਅਤੇ ਉਹਨਾਂ ਦੀ ਸੁਧਾਈ ਹੁੰਦਾ ਹੈ। ਵਿਗਿਆਨਕ ਜੋਤਸ਼ੀ ਨਹੀਂ ਹੁੰਦੇ ਅਤੇ ਕੋਈ ਵੀ ਸਿਧਾਂਤ ਸਮਾਜ ਦਾ ਭਵਿੱਖਫਲ਼ ਨਹੀਂ ਹੁੰਦਾ। ਰੂਸ 'ਚ ਸਮਾਜਵਾਦ ਦਾ ਪਹਿਲਾ ਪ੍ਰਯੋਗ ਹੋਣ ਦੀ ਸਥਿਤੀ ਅਤੇ ਸਮਾਜਵਾਦੀ ਦੌਰ ਦੇ ਜਮਾਤੀ ਸੰਘਰਸ਼ ਦੇ ਗੁੰਝਲਦਾਰ ਖਾਸੇ ਵਿਚ ਨਿਹਿਤ ਸਮੱਸਿਆਵਾਂ ਤਾਂ ਸਨ ਹੀ, ਅੱਗੇ ਅਸੀਂ ਇਹ ਵੀ ਦੇਖਾਂਗੇ ਕਿ ਰੂਸ ਦੇ ਪਿੱਛੜੇਪਨ ਅਤੇ ਪਹਿਲੇ ਮਹਾਂਯੁੱਧ ਦੇ ਤੁਰੰਤ ਬਾਅਦ ਦੀ ਭੁੱਖਮਰੀ ਅਤੇ ਤਬਾਹੀ ਨੇ ਵੀ ਇਨਕਲਾਬ ਦੇ ਲਈ ਸਮੱਸਿਆਵਾਂ ਖੜ੍ਹੀਆਂ ਕਰ ਦਿੱਤੀਆਂ ਸਨ। ਪਰ ਆਖਿਰਕਾਰ ਅਸੀਂ ਲੈਨਿਨ ਨੂੰ, ਬਾਲਸ਼ਵਿਕਾਂ ਨੂੰ ਜਾਂ ਮਜ਼ਦੂਰ ਜਮਾਤ ਨੂੰ ਇਸ ਗੱਲ ਲਈ ਤਾਂ ਦੋਸ਼ ਨਹੀਂ ਦੇ ਸਕਦੇ ਕਿ ਉਹਨਾਂ ਨੇ ਇਨਕਲਾਬ ਲਈ ਰੂਸ ਨੂੰ ਹੀ ਅਤੇ ਪਹਿਲੇ ਮਹਾਂਯੁੱਧ ਦੇ ਬਾਅਦ ਦੇ ਸਮੇਂ ਨੂੰ ਹੀ ਕਿਉਂ ਚੁਣਿਆ?

ਅੱਗੇ ਅਸੀਂ ਦੇਖਾਂਗੇ ਕਿ ਕਿਸ ਤਰ੍ਹਾਂ 1917 ਤੋਂ ਲੈ ਕੇ 1953ਤੱਕ ਲੈਨਿਨ ਅਤੇ ਸਟਾਲਿਨ ਦੇ ਸਨਮੁੱਖ ਇਕ ਦੇ ਬਾਅਦ ਇਕ ਲਗਾਤਾਰ ਗੰਭੀਰ ਫੌਰੀ ਸਮੱਸਿਆਵਾਂ

ਆਉਂਦੀਆਂ ਰਹੀਆਂ ਜਿਨ੍ਹਾਂ ਦੇ ਹੱਲ ਲਈ ਲਗਾਤਾਰ ਫੌਰੀ ਫੈਸਲੇ ਲੈਣੇ ਅਤੇ ਕਾਰਵਾਈ ਕਰਨ ਦੀ ਮਜਬੂਰੀ ਬਣੀ ਰਹੀ ਅਤੇ ਲੰਬੇ ਸਮੇਂ ਤੱਕ ਦੀਆਂ ਨੀਤੀਆਂ, ਪ੍ਰੋਗਰਾਮਾਂ ਤੇ ਸੋਚਣ ਲਈ ਸਮੇਂ ਦੀ ਘਾਟ ਲਗਾਤਾਰ ਬਣੀ ਰਹੀ। ਭਾਵੇਂ ਕਿ ਇਹ ਵੀ ਸਹੀ ਹੈ ਕਿ ਆਰੰਭਿਕ ਦੌਰ ਦੇ ਥੋੜ੍ਹੇ ਸਮੇਂ ਵਿਚ ਹੀ ਸਾਰੇ ਰੁਝੇਵਿਆਂ ਦੇ ਬਾਵਜੂਦ ਲੈਨਿਨ ਨੇ ਸਮਾਜਵਾਦ ਦੀਆਂ ਸਮੱਸਿਆਵਾਂ ਤੇ ਜ਼ਿਆਦਾ ਡੂੰਘਾਈ ਨਾਲ ਸੋਚਣਾ ਸ਼ੁਰੂ ਕਰ ਦਿੱਤਾ ਸੀ। ਇਹ ਸਿਲਸਿਲਾ ਸਟਾਲਿਨ ਦੇ ਸਮੇਂ ਦੌਰਾਨ ਉਸੇ ਰੂਪ 'ਚ ਜਾਰੀ ਨਹੀਂ ਰਹਿ ਸਕਿਆ। ਪਰ ਆਪਣੀ ਜ਼ਿੰਦਗੀ ਦੇ ਅੰਤਿਮ ਦੌਰ ਵਿੱਚ ਸਟਾਲਿਨ ਨੇ ਵੀ ਇਸ ਦਿਸ਼ਾ ਵਿੱਚ ਸੋਚਣਾ ਸ਼ੁਰੂ ਕਰ ਦਿੱਤਾ ਸੀ। ਨਾਲ ਹੀ ਇਹ ਵੀ ਧਿਆਨ ਰੱਖਣਾ ਹੋਵੇਗਾ,ਕਿ ਮਜ਼ਦੂਰ ਸੱਤਾ ਦੇ ਪੱਕੇ ਪੈਰੀਂ ਹੋਣ ਦੇ ਬਾਅਦ ਸਟਾਲਿਨ ਦੇ ਦੌਰ 'ਚ ਹੀ ਪੂਰੇ ਤੌਰ ਤੇ ਸਮਾਜ ਦੇ ਸਮਾਜਵਾਦੀ ਰੁਪਾਂਤਰਣ ਦਾ ਕੰਮ ਸ਼ੁਰੂ ਹੋਇਆ ਅਤੇ ਸਮੱਸਿਆਵਾਂ ਦੇ ਕੁੱਝ ਉਹਨਾਂ ਠੋਸ ਰੂਪਾਂ-ਅਯਾਮਾਂ ਦਾ ਵੀ ਸਟਾਲਿਨ ਨੂੰ ਸਾਹਮਣਾ ਕਰਨਾ ਪਿਆ ਜੋ ਲੈਨਿਨ ਦੀ ਜ਼ਿੰਦਗੀ ਵਿਚ ਅੱਜੇ ਭਰੂਣ ਰੂਪ 'ਚ ਹੀ ਸਨ। ਅੱਗੇ ਅਸੀਂ ਇਹ ਵੀ ਦੇਖਾਂਗੇ ਕਿ ਕੁੱਝ ਬੁਨਿਆਦੀ ਸਮੱਸਿਆਵਾਂ ਨੂੰ ਨਾ ਦੇਖ ਸਕਣ ਅਤੇ ਕੁੱਝ ਦੇ ਅੰਸ਼ਿਕ ਅਤੇ ਗਲਤ ਹੱਲ ਪੇਸ਼ ਕਰਨ ਦੇ ਬਾਵਜੂਦ, ਕੁੱਝ ਗੰਭੀਰ ਸਿਧਾਂਤਕ ਭੁੱਲਾਂ ਅਤੇ ਕੁੱਝ ਗੌਣ ਵਿਵਹਾਰਿਕ ਗਲਤੀਆਂ ਦੇ ਬਾਵਜੂਦ ਸਟਾਲਿਨ ਦੇ ਪੂਰੇ ਦੌਰ 'ਚ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਕਾਇਮ ਰਹੀ, ਸਮਾਜਵਾਦ ਨੇ ਅੱਗੇ ਵੱਲ ਲੰਬੇ ਕਦਮ ਭਰੇ ਅਤੇ ਫਾਸਿਜ਼ਮ ਨੂੰ ਹਰਾਉਣ ਦੀ ਭਿਆਨਕ ਚੁਣੌਤੀ ਦਾ ਸਫ਼ਲ ਮੁਕਾਬਲਾ ਕਰਨ ਦੇ ਨਾਲ ਹੀ ਪੂਰੀ ਦੁਨੀਆਂ ਵਿਚ ਇਨਕਲਾਬ ਦੀ ਲਹਿਰ ਨੂੰ ਅੱਗੇ ਗਤੀ ਦੇਣ ਵਿਚ ਸੋਵੀਅਤ ਰੂਸ ਨੇ ਮਹੱਤਵਪੂਰਨ ਭੂਮਿਕਾ ਨਿਭਾਈ। ਇਸ ਪੂਰੇ ਦੌਰ 'ਚ ਸਮਾਜਵਾਦ ਦੇ ਨਿਯਮ ਦੀ ਸਪੱਸ਼ਟ ਸਮਝ ਦੀ ਘਾਟ ਦੇ ਬਾਵਜੂਦ, ਬੁਰਜੂਆ ਤੱਤਾਂ ਅਤੇ ਬੁਰਜੂਆ ਅਧਿਕਾਰਾਂ ਨੂੰ ਕੰਟਰੋਲ ਕਰਨ ਦਾ ਕੰਮ ਜਾਰੀ ਰਿਹਾ, ਸਮਾਜਵਾਦੀ ਸਮੂਹਿਕ ਮਾਲਕੀ ਦਾ ਢਾਂਚਾ ਸਫਲਤਾਪੂਰਵਕ ਸਥਾਪਿਤ ਹੋਇਆ, ਉਸਾਰੀ ਲਗਾਤਾਰ ਜਾਰੀ ਰਿਹਾ ਅਤੇ ਮਜ਼ਦੂਰਾਂ ਅਤੇ ਮਿਹਨਤਕਸ਼ ਜਨਤਾ ਦੀ ਪਹਿਲ ਕਦਮੀ ਅਤੇ ਉਤਸ਼ਾਹ ਲਗਾਤਾਰ ਬਣਿਆ ਰਿਹਾ। ਪੈਦਾਵਾਰੀ ਸੰਬੰਧਾਂ 'ਚ ਇਨਕਲਾਬੀ ਤਬਦੀਲੀ ਪੈਦਾਵਾਰੀ ਸ਼ਕਤੀਆਂ ਨੂੰ ਲਗਾਤਾਰ ਵਿਕਸਿਤ ਕਰਦੀ ਰਹੀ।

ਅਕਤੂਬਰ ਇਨਕਲਾਬ ਰੂਸ ਵਿਚ ਅਜਿਹੇ ਸਮੇਂ ਪ੍ਰਵਾਨ ਚੜ੍ਹਿਆ ਜਦੋਂ ਪਹਿਲੇ ਸਾਮਰਾਜਵਾਦੀ ਯੁੱਧ 'ਚ ਉਲਝੇ ਹੋਣ ਕਰਕੇ ਉਸ ਦਾ ਅਰਥਚਾਰਾ ਕਮਜ਼ੋਰ ਹੋ ਚੁੱਕਾ ਸੀ ਅਤੇ ਕਿਸਾਨਾਂ-ਮਜ਼ਦੂਰਾਂ ਦੀ ਵੱਡੀ ਆਬਾਦੀ ਭਿਆਨਕ ਘਾਟਾਂ ਅਤੇ ਬਦਹਾਲੀ ਦਾ ਜੀਵਨ ਬਿਤਾ ਰਹੀ ਸੀ। ਫ਼ਰਵਰੀ ਇਨਕਲਾਬ ਦੇ ਬਾਅਦ ਤੋਂ ਹੀ ਪੂਰੇ ਦੇਸ਼ ਅੰਦਰ ਅਰਾਜਕਤਾ ਦਾ ਮਹੌਲ ਸੀ ਅਤੇ ਤਿੱਖੇ ਰੂਪ 'ਚ ਜਾਰੀ ਜਮਾਤੀ ਸੰਘਰਸ਼ ਅਕਤੂਬਰ ਇਨਕਲਾਬ ਦੀ ਭੂਮਿਕਾ ਤਿਆਰ ਕਰ ਰਿਹਾ ਸੀ। ਅਜਿਹੇ ਹੀ ਚੁਣੌਤੀਆਂ ਭਰੇ ਸਮੇਂ 'ਚ ਰੂਸ 'ਚ ਸੱਤਾ ਬਾਲਸ਼ਵਿਕਾਂ ਦੇ ਹੱਥ ਆਈ। ਖੁਦ ਲੈਨਿਨ ਨੇ ਰੂਸੀ ਇਨਕਲਾਬ ਦੇ ਆਰੰਭਿਕ ਸਮੇਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਸੀ। *(ਲੈਨਿਨ-ਰੂਸੀ ਕਮਿਊਨਿਸਟ ਪਾਰਟੀ ਦੇ ਸੱਤਵੇਂ ਮਾਸਕੋ ਗੁਬੇਰਨੀਆ ਸੰਮੇਲਨ 'ਚ ਨਵੀਂ ਆਰਥਿਕ ਨੀਤੀ ਬਾਰੇ*

*ਰਿਪੋਰਟ, ਸੰਗ੍ਰਹਿਤ ਰਚਨਾਵਾਂ ਭਾਗ ਤਤ)* ਅਕਤੂਬਰ 1917 ਤੋਂ ਲੈ ਕੇ 1918 ਦੀ ਬਸੰਤ ਤੱਕ ਦੇ ਪਹਿਲੇ ਦੌਰ ਵਿਚ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਮਜ਼ਬੂਤੀ ਨਾਲ ਸਥਾਪਿਤ ਕਰਨਾ, ਜਾਗੀਰਦਾਰਾਂ ਦੀ ਜਾਇਦਾਦ ਜ਼ਬਤ ਕਰਨਾ, ਸਾਮਰਾਜਵਾਦੀ ਯੁੱਧ 'ਚੋਂ ਰੂਸ ਨੂੰ ਬਾਹਰ ਕੱਢਣਾ ਅਤੇ ਪੈਦਾਵਾਰ ਦੇ ਮੁੱਖ ਸਾਧਨਾਂ, ਆਵਾਜਾਈ ਅਤੇ ਵਟਾਂਦਰੇ ਦਾ ਕੌਮੀਕਰਣ ਕਰਨਾ ਇਨਕਲਾਬ ਦੇ ਮੁੱਖ ਸਿਆਸੀ ਕੰਮ ਸਨ। ਇਹ ਇਨਕਲਾਬ ਦੇ ਬਹੁਤ ਹੀ ਫੌਰੀ ਅਤੇ ਸੰਕਟਕਾਲੀਨ ਸਿਆਸੀ ਕੰਮ ਸਨ।

1918 ਦੇ ਸ਼ੁਰੂ ਤੋਂ ਹੀ ਦੇਸ਼ ਅੰਦਰ ਵੀ ਉਲਟ ਇਨਕਲਾਬੀਆਂ ਨੇ ਜਥੇਬੰਦ ਹੋ ਕੇ ਨਵ-ਜੰਮੇ-ਮਜ਼ਦੂਰ ਇਨਕਲਾਬ ਤੇ ਚੌਤਰਫਾ ਹਮਲਾ ਬੋਲ ਦਿੱਤਾ ਸੀ ਅਤੇ ਅਗਲੇ ਤਿੰਨ ਸਾਲਾਂ ਤੱਕ ਪੂਰਾ ਦੇਸ਼ ਖੂਨੀ ਘਰੇਲੂ-ਯੁੱਧ 'ਚ ਉਲਝਿਆ ਰਿਹਾ। ਚੌਦਾਂ ਸਾਮਰਾਜਵਾਦੀ ਤਾਕਤਾਂ ਨੇ ਇੱਕਠੇ ਹੋ ਕੇ ਸੋਵੀਅਤ ਸੱਤ੍ਹਾ ਦਾ ਗਲ਼ ਘੁੱਟ ਦੇਣ ਦੀ ਕੋਈ ਵੀ ਕੋਸ਼ਿਸ਼ ਬਾਕੀ ਨਾ ਛੱਡੀ। ਲੈਨਿਨ ਦੁਆਰਾ ਕੀਤੇ ਗਏ ਦੌਰ-ਵੰਡ ਦੇ ਅਨੁਸਾਰ ਇਨਕਲਾਬ ਦਾ ਦੂਜਾ ਦੌਰ 1918 ਤੋਂ 1921 ਤੱਕ ਸੀ, ਜਿਸ ਨੂੰ "ਜੰਗੀ ਕਮਿਊਨਿਜ਼ਮ ਦਾ ਦੌਰ" ਕਿਹਾ ਗਿਆ। ਇਸ ਦੌਰ 'ਚ ਮੁੱਖ ਕੰਮ ਆਰਥਿਕ ਅਤੇ ਯੁੱਧਨੀਤਕ ਸਨ। 1921 ਦੀ ਬਸੰਤ ਤੋਂ ਸ਼ੁਰੂ ਹੋਣ ਵਾਲਾ ਤੀਜਾ ਦੌਰ ਨਵੀਂ ਆਰਥਿਕ ਨੀਤੀ ਦਾ ਦੌਰ ਸੀ। ਖ਼ੁਦ ਲੈਨਿਨ ਦੇ ਸ਼ਬਦਾਂ 'ਚ "ਨਵੇਂ ਢੰਗ ਨਾਲ, ਕੌਮੀ ਪੂੰਜੀਵਾਦ ਦੇ ਵਿਕਾਸ ਦਾ ਦੌਰ" ਸੀ। "ਜੰਗੀ ਕਮਿਊਨਿਜ਼ਮ" ਦੀਆਂ ਨੀਤੀਆਂ ਫ਼ੌਰੀ ਅਤੇ ਸੰਕਟਕਾਲੀਨ ਸਨ ਜੋ ਨਵ-ਜੰਮੇਂ ਸੋਵੀਅਤ ਰਾਜ ਨੂੰ ਕੌਮਾਂਤਰੀ ਪੈਮਾਨੇ ਤੇ ਜਥੇਬੰਦ ਹਥਿਆਰਬੰਦ ਉਲਟ-ਇਨਕਲਾਬ ਤੋਂ ਬਚਾਉਣ ਲਈ ਜਰੂਰੀ ਸਨ। ਇਸ ਦੇ ਤਹਿਤ ਵੱਡੇ ਪੈਮਾਨੇ 'ਤੇ ਉਦਯੋਗਾਂ ਦਾ ਕੌਮੀਕਰਨ, ਖੇਤੀ-ਉਤਪਾਦਾਂ ਦੀ ਜਰੂਰੀ ਵਸੂਲੀ ਅਤੇ ਵਪਾਰ ਦਾ ਰਾਜ ਦੇ ਹੱਥਾਂ 'ਚ ਕੇਂਦਰੀਕਰਨ ਸ਼ਾਮਿਲ ਸੀ। ਜਿਵੇਂ ਕਿ ਦਸਵੀਂ ਪਾਰਟੀ ਕਾਂਗਰਸ ਵਿਚ ਲੈਨਿਨ ਨੇ ਸਪੱਸ਼ਟ ਦੱਸਿਆ ਸੀ ਅਤੇ ਬਾਅਦ ਵਿਚ 'ਜਿਣਸ ਦੇ ਰੂਪ 'ਚ ਕਰ' ਨਾਮੀ ਪੁਸਤਕ ਵਿਚ ਵੀ ਜ਼ਿਕਰ ਕੀਤਾ ਸੀ। (ਸੰਗ੍ਰਹਿਤ ਰਚਨਾਵਾਂ-ਭਾਗ 32) "ਜੰਗੀ ਕਮਿਊਨਿਜ਼ਮ" ਦੀਆਂ ਨੀਤੀਆਂ ਆਮ ਤੌਰ ਤੇ ਸਮਾਜਵਾਦੀ ਇਨਕਲਾਬ ਦੇ ਆਰੰਭਿਕ ਦੌਰ 'ਚ ਮਜ਼ਦੂਰ ਜਮਾਤ ਦੇ ਆਰਥਿਕ ਕੰਮਾਂ ਦੇ ਅਨੁਰੂਪ ਨਹੀਂ ਸਨ ਅਤੇ ਇਹਨਾਂ ਦੇ ਅਮਲ 'ਚ ਗਲਤੀਆਂ ਅਤੇ ਵਧੀਕੀਆਂ ਵੀ ਹੋਈਆਂ,ਪਰ ਯੁੱਧ ਅਤੇ ਤਬਾਹੀ ਨੇ ਇਹਨਾਂ ਨੂੰ ਅਪਨਾਉਣ ਲਈ ਬਾਲਸ਼ਵਿਕਾਂ ਨੂੰ ਮਜ਼ਬੂਰ ਕਰ ਦਿੱਤਾ ਸੀ ਅਤੇ ਉਹਨਾਂ ਸਾਹਮਣੇ ਕੋਈ ਦੂਜਾ ਬਦਲ ਨਹੀਂ ਸੀ। ਇਸ ਲਈ "ਜੰਗੀ ਕਮਿਊਨਿਜ਼ਮ" ਦੀ ਸੰਕਟਕਾਲੀਨ ਮਜ਼ਬੂਰੀ ਅਤੇ ਨਵ ਜੰਮੇ ਪਹਿਲੇ ਸਮਾਜਵਾਦੀ ਰਾਜ ਦੇ ਆਗੂਆਂ ਦੁਆਰਾ ਇਸਦੇ ਅਮਲ ਦੌਰਾਨ ਹੋਈਆਂ ਗਲਤੀਆਂ ਦੇ ਜੋ ਵੀ ਪ੍ਰਤੀਕੂਲ ਪ੍ਰਭਾਵ ਪਏ, ਉਹ ਬਾਲਸ਼ਵਿਕਾਂ ਦੀ ਇੱਛਾ ਤੋਂ ਅਜ਼ਾਦ ਸਨ ਅਤੇ ਉਹਨਾਂ ਤੋਂ ਬਚਿਆ ਨਹੀਂ ਸੀ ਜਾ ਸਕਦਾ।

"ਜੰਗੀ ਕਮਿਊਨਿਜ਼ਮ"ਦਾ ਦੌਰ ਖ਼ਤਮ ਹੋਣ ਦੇ ਬਾਅਦ ਹੁਣ ਮੁਕਾਬਲਤਨ ਲਮਕਵੇਂ ਖਾਸੇ ਦਾ ਸੰਕਟ ਸਾਹਮਣੇ ਖੜ੍ਹਾ ਸੀ। ਘਰੇਲੂ ਜੰਗ ਦੀ ਸਮਾਪਤੀ ਅਤੇ ਬਾਹਰੀ ਹਮਲਿਆਂ ਦੇ ਪਿੱਛੇ ਧੱਕ ਦਿੱਤੇ ਜਾਣ ਦੇ ਬਾਅਦ ਵੀ ਸਮਾਜਵਾਦੀ ਉਸਾਰੀ ਦਾ ਕੰਮ ਆਮ ਹਾਲਤਾਂ

’ਚ ਸ਼ੁਰੂ ਕਰਨ ਦਾ ਸਮਾਂ ਨਹੀਂ ਆ ਸਕਿਆ। ਸੰਸਾਰ ਜੰਗ ਅਤੇ ਇਨਕਲਾਬ ਅਤੇ ਉਲਟ ਇਨਕਲਾਬ ਦੇ ਸੱਤ ਤੂਫਾਨੀ ਸਾਲਾਂ ਨੇ ਰੂਸੀ ਕੌਮੀ ਅਰਥਚਾਰੇ ਨੂੰ ਲੰਗੜਾ ਬਣਾ ਦਿੱਤਾ ਸੀ। ਜੰਗਾਂ ’ਚ ਹੋਈ ਤਬਾਹੀ ਨੇ ਪੂੰਜੀਪਤੀਆਂ ਦੁਆਰਾ ਉਦਯੋਗਾਂ ਨੂੰ ਛੱਡ ਦੇਣ ਅਤੇ ਤੋੜ-ਭੰਨ ਕਰਨ ਦੀ ਸਥਿਤੀ ਨੇ ਅਤੇ ਸੋਵੀਅਤ ਸੱਤ੍ਹਾ ਦੀ ਹਿਫ਼ਾਜ਼ਤ ਲਈ ਸਾਰੇ ਸਾਧਨਾਂ ਨੂੰ ਝੋਕ ਦੇਣ ਦੀ ਮਜਬੂਰੀ ਨੇ ਆਰਥਿਕ ਜੀਵਨ ਨੂੰ ਠੱਪ ਕਰ ਦਿੱਤਾ ਸੀ ਅਤੇ ਇਸ ਨੂੰ ਕਿਸੇ ਫੌਰੀ ਕਾਰਵਾਈ ਦੁਆਰਾ ਗਤੀ ਦੇਣਾ ਸੰਭਵ ਨਹੀਂ ਸੀ। ਅਜਿਹੇ ਹੀ ਸਮੇਂ ਬਾਲਸ਼ਵਿਕਾਂ ਨੇ ਕ੍ਰਮਬੱਧ ਢੰਗ ਨਾਲ ਪਿੱਛੇ ਹੱਟਣ ਦਾ ਬਦਲ ਚੁਣਿਆ ਤਾਂ ਕਿ ਸਮਾਜਵਾਦ ਦੀ ਦਿਸ਼ਾ ’ਚ ਫਿਰ ਅੱਗੇ ਵਧਿਆ ਜਾ ਸਕੇ। ਇਹੀ ਨਵੀਆਂ ਆਰਥਿਕ ਨੀਤੀਆਂ ਦਾ ਦੌਰ ਸੀ ਜਿਸਨੂੰ ਲੈਨਿਨ ਨੇ “ਕੌਮੀ ਪੂੰਜੀਵਾਦ ਦੀ ਨੀਤੀ ਵੱਲ ਵਾਪਸੀ ਦਾ ਦੌਰ” ਕਿਹਾ (ਲੈਨਿਨ-‘ਜਿਣਸ ਦੇ ਰੂਪ ’ਚ ਕਰ’ ਕਿਤਾਬ-ਸੰਗ੍ਰਹਿਤ ਰਚਨਾਵਾਂ ਖੰਡ-32)। ਇਹ ਮਜ਼ਦੂਰ ਰਾਜ ਦੁਆਰਾ ਜਥੇਬੰਦ ਅਤੇ ਨਿਯੰਤਰਿਤ ਤੌਰ ’ਤੇ ਪਿੱਛੇ ਹੱਟਣਾ ਸੀ, ਤਾਂ ਕਿ ਪੂੰਜੀਵਾਦੀ ਕਿਲੇ ਤੇ ਫ਼ਿਰ ਤੋਂ ਹਮਲਾ ਬੋਲਿਆ ਜਾ ਸਕੇ ਅਤੇ “ਸੋਵੀਅਤ ਰਾਜ ਦੇ ਸਿਆਸੀ ਲਾਭਾਂ ਲਈ ਆਰਥਿਕ ਬੁਨਿਆਦ ਰੱਖੀ ਜਾ ਸਕੇ” (ਲੈਨਿਨ-ਸੰਗ੍ਰਹਿਤ ਰਚਨਾਵਾਂ (ਅੰਗਰੇਜੀ) ਖੰਡ 33ਪੰਨਾ-73) ਇਸ ਪਿੱਛੇ ਹੱਟਣ ਦੀ ਪ੍ਰਕ੍ਰਿਆ ਨੂੰ ਰੋਕਣ ਦੀ ਸ਼ੁਰੂਆਤ ਵੀ ਇਕ ਸਾਲ ਬਾਅਦ ਹੀ ਕਰ ਦਿੱਤੀ ਗਈ, ਭਾਵੇਂ ਨਵੀਂ ਆਰਥਿਕ ਨੀਤੀ ਦੇ ਦੌਰ ਦੀ ਪੂਰਨ ਸਮਾਪਤੀ ਪਹਿਲੀ ਪੰਜ ਸਾਲਾ ਯੋਜਨਾ ਦੀ ਸ਼ੁਰੂਆਤ ਦੇ ਨਾਲ ਹੋਈ। ਗਿਆਰਵੀਂ ਕਾਂਗਰਸ ਵਿਚ ਲੈਨਿਨ ਨੇ ਇਹ ਕਿਹਾ ਸੀ ਕਿ “ ਇੱਕ ਸਾਲ ਤੋਂ ਅਸੀਂ ਪਿੱਛੇ ਹਟਦੇ ਰਹੇ ਹਾਂ, ਹੁਣ ਇਸ ਨੂੰ ਰੋਕਣਾ ਹੋਵੇਗਾ।”

ਨਵੀਂ ਆਰਥਿਕ ਨੀਤੀ ਸਿਰਫ ਇੰਨੀ ਹੀ ਨਹੀਂ ਸੀ। ਇਹ ਮਜ਼ਦੂਰ-ਕਿਸਾਨ ਗੱਠਜੋੜ ਦੀ ਵੀ ਪਹਿਲੀ ਸਮਾਜਵਾਦੀ ਮਿਸਾਲ ਸੀ। ਇਨਕਲਾਬ ਤੋਂ ਪਹਿਲਾਂ ਕਿਸਾਨਾਂ ਵਿਚ ਬਾਲਸ਼ਵਿਕਾਂ ਦਾ ਆਧਾਰ ਬਹੁਤ ਸੀਮਿਤ ਸੀ ਅਤੇ 1921 ਤੱਕ ਇਸ ਦਿਸ਼ਾ ’ਚ ਸੋਵੀਅਤ ਰਾਜ ਅਤੇ ਪਾਰਟੀ ਨੂੰ ਪੂਰਾ ਮੌਕਾ ਨਹੀਂ ਮਿਲਿਆ ਸੀ। 1921 ਤੱਕ ਲੈਨਿਨ ਇਸ ਨਤੀਜੇ ਤੇ ਪਹੁੰਚ ਚੁੱਕੇ ਸਨ ਕਿ ਪੂਰੇ ਰੂਸੀ ਸਮਾਜ ਨੂੰ ਸਮਾਜਵਾਦੀ ਇਨਕਲਾਬ ਦੇ ਰਸਤੇ ਤੇ ਤੋਰਨ ਲਈ ਵਿਸ਼ਾਲ ਕਿਸਾਨ ਆਬਾਦੀ ਨੂੰ ਤਬਦੀਲੀ ਦੀ ਮੁੱਖ ਧਾਰਾ ਦੇ ਨਾਲ ਖੜ੍ਹਾ ਕਰਨਾ ਜਰੂਰੀ ਸੀ। ਇਸ ਲਈ ਸਨਅਤੀ ਖੇਤਰ ’ਚ ਪੂੰਜੀਪਤੀਆਂ, ਵਿਦੇਸ਼ੀ ਪੂੰਜੀ ਅਤੇ ਪ੍ਰਬੰਧਕਾਂ-ਮਾਹਿਰਾਂ ਨੂੰ ਅਤੇ ਖੇਤੀ ਦੇ ਖੇਤਰ ’ਚ ਕੁਲਕਾਂ ਨੂੰ ਜੋ ਫੌਰੀ ਛੋਟ ਦਿੱਤੀ ਗਈ ਸੀ ਅਤੇ ਜਿਸਨੂੰ ਲੈਨਿਨ ਨੇ ਪੂੰਜੀਵਾਦੀ ਸੰਬੰਧਾਂ ਤੇ ਆਧਾਰਿਤ ਦੱਸਿਆ ਸੀ (ਫਰਕ ਸਿਰਫ਼ ਇਹ ਸੀ ਕਿ ਇਹ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੁਆਰਾ ਨਿਯੰਤਰਿਤ ਸੀ ਅਤੇ ਸੋਵੀਅਤ ਰੂਸ ਦੇ ਸਮਾਜਵਾਦੀ ਹੋਣ ਦਾ ਮੁੱਖ ਕਾਰਨ ਇਹ ਸੀ ਕਿ ਸਿਆਸੀ ਸੱਤ੍ਹਾ ਮਜ਼ਦੂਰਾਂ ਦੇ ਹੱਥਾਂ ’ਚ ਸੀ।) ਉਹਨਾਂ ਛੋਟਾਂ ਤੋਂ ਅਲੱਗ ਦਰਮਿਆਨੇ ਕਿਸਾਨਾਂ ਨਾਲ, ਉਹਨਾਂ ਨੂੰ ਦੂਰ ਰਸ ਤੌਰ ’ਤੇ ਨਾਲ ਲੈਣ ਲਈ ਅਤੇ ਉਹਨਾਂ ਨੂੰ ਬਿਨਾਂ ਦਬਾਅ ਦੇ ਸਮਾਜਵਾਦੀ ਰੂਪਾਂਤਰਣ ਦਾ ਹਿੱਸੇਦਾਰ ਬਣਾਉਣ ਲਈ, ਸਹਿਕਾਰ-ਸਹਿਯੋਗ ਦੀ ਨੀਤੀ ਅਪਣਾਈ ਗਈ। ਇਸ ਲਈ ਗਿਆਰਵੀਂ ਪਾਰਟੀ ਕਾਂਗਰਸ ਵਿਚ ਲੈਨਿਨ ਜਦੋਂ ਪਿੱਛੇ

ਹਟਣਾ ਰੋਕ ਦੇਣ ਦੀ ਗੱਲ ਕਹਿ ਰਹੇ ਸੀ, ਠੀਕ ਉਸੇ ਸਮੇਂ ਉਹ "**ਸਮਾਜਵਾਦ ਦੇ ਰਸਤੇ 'ਤੇ ਕਿਸਾਨਾਂ ਨੂੰ ਅਗਵਾਈ ਦੇਣ ਲਈ**" ਅਤੇ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਲਈ ਮਜ਼ਦੂਰ ਕਿਸਾਨ ਗੱਠਜੋੜ ਨੂੰ ਬਣਾਈ ਰੱਖਣ ਦੇ ਜੋਰਦਾਰ ਹਮਾਇਤੀ ਵੀ ਸਨ। ਜਨਵਰੀ 1923 'ਚ ਉਹਨਾਂ ਨੇ ਇਹ ਕਹਿ ਕੇ ਸਮਾਜਵਾਦੀ ਵਿਕਾਸ 'ਚ ਖੇਤੀ ਖੇਤਰ ਦੀ ਭੂਮਿਕਾ ਨੂੰ ਹੋਰ ਜ਼ਿਆਦਾ ਸਪੱਸ਼ਟ ਕਰ ਦਿੱਤਾ ਸੀ ਕਿ "**ਜੇਕਰ ਇਹ ਪੂਰੀ ਕਿਸਾਨ ਆਬਾਦੀ ਸਹਿਕਾਰੀ ਇਕਾਈਆਂ 'ਚ ਜਥੇਬੰਦ ਹੋ ਜਾਵੇ ਤਾਂ ਅਸੀਂ ਸਮਾਜਵਾਦ ਦੀ ਜ਼ਮੀਨ 'ਤੇ ਦੋਵੇਂ ਪੈਰਾਂ ਦੇ ਸਹਾਰੇ ਖੜ੍ਹੇ ਹੋ ਜਾਵਾਂਗੇ।**" ਫਿਰ ਵੀ ਇਹ ਯਾਦ ਰੱਖਣ ਯੋਗ ਹੈ ਕਿ ਸੋਵੀਅਤ ਰੂਸ 'ਚ ਸਮਾਜਵਾਦ ਦੇ ਵਿਕਾਸ ਲਈ ਲੈਨਿਨ ਦਾ ਵੀ ਮੁੱਖ ਜੋਰ ਵੱਡੀਆਂ ਸੱਨਅਤਾਂ ਤੇ ਹੀ ਸੀ ਅਤੇ ਦਸਵੀਂ ਪਾਰਟੀ ਕਾਂਗਰਸ (ਮਈ,1921) 'ਚ ਤਾਂ ਉਹਨਾਂ ਨੇ ਇਸ ਨੂੰ "**ਸਮਾਜਵਾਦੀ ਸਮਾਜ ਦੀ ਉਸਾਰੀ ਦਾ ਇਕੋ ਇਕ ਅਸਲ ਆਧਾਰ**" ਤੱਕ ਦੱਸਿਆ ਸੀ। ਲੈਨਿਨ ਦੇ ਚਿੰਤਨ ਦੇ ਇਸ ਪੱਖ ਦੀ ਚਰਚਾ ਅਸੀਂ ਸਟਾਲਿਨ ਦੁਆਰਾ ਅਪਣਾਈ ਗਈ ਸੱਨਅਤੀਕਰਨ ਦੀ ਨੀਤੀ ਦੇ ਸੰਦਰਭ 'ਚ ਫਿਰ ਕਰਾਂਗੇ।

ਨਵੀਂ ਆਰਥਿਕ ਨੀਤੀ ਰੂਸੀ ਸਮਾਜਵਾਦੀ ਇਨਕਲਾਬ ਦੀ ਫੌਰੀ ਅਤੇ ਦੂਰਰਸ ਜ਼ਰੂਰਤ ਵੀ ਸੀ ਅਤੇ ਫੌਰੀ ਮਜਬੂਰੀ ਵੀ। ਇਸਦੇ ਤਹਿਤ ਦਰਮਿਆਨੀਆਂ ਅਤੇ ਛੋਟੀਆਂ ਨਿੱਜੀ ਸਨਅਤਾਂ ਅਤੇ ਨਿੱਜੀ ਅੰਦਰੂਨੀ ਵਪਾਰ ਦੀ ਅਸਥਾਈ ਮੁੜ ਬਹਾਲੀ ਕੀਤੀ ਗਈ, ਵਿਦੇਸ਼ੀ ਪੂੰਜੀ ਨੂੰ ਕੁੱਝ ਖਾਸ ਖੇਤਰਾਂ 'ਚ ਵਿਸ਼ੇਸ਼ ਛੋਟਾਂ ਦਿੱਤੀਆਂ ਗਈਆਂ, ਕੌਮੀਕ੍ਰਿਤ ਵੱਡੀਆਂ ਸਨਅਤਾਂ ਨੂੰ ਵੀ ਇੱਕ ਮੈਂਬਰੀ ਪ੍ਰਬੰਧਨ, ਮਾਹਿਰਾਂ ਲਈ ਉੱਚੀ ਤਨਖ਼ਾਹ ਆਦਿ ਦੇ ਬੁਰਜੂਆ ਆਧਾਰਾਂ ਤੇ ਚਲਾਇਆ ਜਾਣ ਲੱਗਿਆ, ਵਿਸ਼ੇਸ਼ ਅਧਿਕਾਰ ਪ੍ਰਾਪਤ ਬੁਰਜੂਆ ਮਾਹਿਰਾਂ, ਲੈਨਿਨ ਦੇ ਸ਼ਬਦਾਂ 'ਚ, "ਸੱਭਿਅਕ(cultured),ਪੂੰਜੀਪਤੀਆਂ" ਦੇ ਹੱਥਾਂ 'ਚ ਫੈਸਲੇ ਅਤੇ ਪ੍ਰਬੰਧਨ ਦੀ ਬਹੁਤ ਜ਼ਿਆਦਾ ਤਾਕਤ ਆ ਗਈ,ਕੌਮੀ ਉੱਦਮਾਂ ਨੂੰ ਮੁਨਾਫੇ ਦੇ ਆਧਾਰ ਤੇ ਚਲਾਇਆ ਜਾਣ ਲੱਗਾ ਅਤੇ ਜਰੂਰੀ ਖੇਤੀ ਵਸੂਲੀ ਦੀ ਜਗ੍ਹਾ ਹਲਕੇ ਕਰ ਪ੍ਰਬੰਧ ਆਦਿ ਤੋਂ ਸਿਰਫ ਆਮ ਕਿਸਾਨ ਆਬਾਦੀ ਨੂੰ ਰਾਹਤ ਹੀ ਨਹੀਂ ਸਗੋਂ ਕੁਲਕਾਂ ਨੂੰ ਵੀ ਕਾਫੀ ਛੋਟ ਦਿੱਤੀ ਗਈ। ਸਮਾਜਵਾਦ ਦੀ ਹੋਂਦ ਦੀ ਜਰੂਰੀ ਸ਼ਰਤ ਦੇ ਰੂਪ ਵਿੱਚ ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਦੇ ਇਸ ਵਿਕਾਸ ਦੇ ਨਤੀਜੇ, ਨਵੇਂ ਬੁਰਜੂਆ ਤੱਤਾਂ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਖਤਰੇ ਦੇ ਰੂਪ 'ਚ ਪੈਦਾ ਹੁੰਦੇ ਸਨ, ਉਹ ਮਜ਼ਦੂਰ ਆਗੂਆਂ ਦੀ ਇੱਛਾ ਤੋਂ ਆਜ਼ਾਦ ਸਨ। ਉਸ ਸਮੇਂ ਸਿਰਫ਼ ਇਹੀ ਕਿਹਾ ਜਾ ਸਕਦਾ ਸੀ ਕਿ ਉਹਨਾਂ ਪ੍ਰਤੀ ਚੌਕਸੀ ਵਰਤੀ ਜਾ ਸਕਦੀ ਸੀ ਅਤੇ ਭੱਵਿਖ 'ਚ ਇਹ ਨੀਤੀ ਅਪਨਾਉਣ ਦੀ ਮਜਬੂਰੀ ਦਾ ਬਾਹਰਮੁੱਖੀ ਆਧਾਰ ਖ਼ਤਮ ਹੋਣ ਦੇ ਨਾਲ ਹੀ ਇਸਦੇ ਵਿਰੁੱਧ ਸੰਘਰਸ਼ ਅਤੇ ਸਮਾਜਵਾਦੀ ਆਰਥਿਕ ਨੀਤੀਆਂ 'ਤੇ ਅਮਲ ਦੀ ਸ਼ੁਰੂਆਤ ਸਖ਼ਤੀ ਨਾਲ ਕੀਤੀ ਜਾ ਸਕਦੀ ਸੀ। ਲੈਨਿਨ ਦੀ ਇਹੀ ਸੋਚ ਸੀ ਅਤੇ ਉਹਨਾਂ ਨੇ ਵਾਰ-ਵਾਰ ਇਸ ਨੂੰ ਸਪੱਸ਼ਟ ਕੀਤਾ ਸੀ।

ਨਵੀਂ ਆਰਥਿਕ ਨੀਤੀ ਦਾ ਦੌਰ ਬਾਲਸ਼ਵਿਕਾਂ ਲਈ ਸਮਾਜਵਾਦ ਦੇ ਗੁੰਝਲਦਾਰ ਸੰਘਰਸ਼ ਦਾ ਦੌਰ ਸੀ ਜਿਸਨੇ ਆਰਥਿਕ ਨੀਤੀ ਦੇ ਮੁਢਲੇ ਸਕੂਲ ਦਾ ਕੰਮ ਵੀ ਕੀਤਾ।

ਲੈਨਿਨ ਨੇ ਫੌਰੀ ਰੁਝੇਵਿਆਂ ਅਤੇ ਫੌਰੀ ਕਾਰਵਾਈਆਂ ਦੀਆਂ ਮਜਬੂਰੀਆਂ ਦੇ ਵਿੱਚ ਵੀ, ਇਸ ਪੂਰੇ ਦੌਰ 'ਚ ਸਮਾਜਵਾਦੀ ਸਮਾਜ ਵਿੱਚ ਜਾਰੀ ਜਮਾਤੀ ਸੰਘਰਸ਼ ਦੇ ਖਾਸੇ ਬਾਰੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਜਰੂਰਤ ਅਤੇ ਇਸ ਦੇ ਖਾਸੇ ਦੇ ਬਾਰੇ, ਪੂੰਜੀਵਾਦੀ ਮੁੜ ਬਹਾਲੀ ਦੇ ਸ੍ਰੋਤਾਂ ਬਾਰੇ, ਕੁਝ ਇਤਿਹਾਸਿਕ ਮਹੱਤਵ ਵਾਲੇ ਨਤੀਜੇ ਕੱਢੇ. ਸਮਾਜਵਾਦੀ ਸਮਾਜ 'ਚ ਜਮਾਤੀ ਸੰਘਰਸ਼ ਜਾਰੀ ਰੱਖਣ ਸੰਬੰਧੀ ਮੁੱਖ ਸਵਾਲਾਂ ਨੂੰ ਰੇਖਾਂਕਿਤ ਕੀਤਾ ਅਤੇ ਉਹਨਾਂ ਤੇ ਸੋਚਣ ਦੀ ਸ਼ੁਰੂਆਤ ਵੀ ਕੀਤੀ। ਇੰਨ੍ਹਾਂ ਪੱਖਾਂ ਤੇ ਲੈਨਿਨ ਦੇ ਵਿਚਾਰਾਂ ਦੀ ਚਰਚਾ ਅਸੀਂ ਪਹਿਲਾਂ ਹੀ ਕਰ ਚੁੱਕੇ ਹਾਂ। ਇੱਥੇ ਇਹ ਵੀ ਸਮਝਣਾ ਜਰੂਰੀ ਹੈ ਕਿ ਲੈਨਿਨ ਜਿਹੇ ਯੁੱਗ-ਪਲਟਾਊ ਆਗੂ ਦੇ ਸਨਮੁੱਖ ਵੀ ਸਮਾਜਵਾਦੀ ਪ੍ਰਯੋਗ ਦੀਆਂ ਕਿੰਨੀਆਂ ਅਟੱਲ ਬਾਹਰਮੁੱਖੀ ਸੀਮਾਵਾਂ-ਸਮੱਸਿਆਵਾਂ ਰੁਕਾਵਟਾਂ ਸਨ ਅਤੇ ਸ਼ੁਰੂਆਤੀ ਪ੍ਰਯੋਗਾਂ 'ਚ ਸੁਭਾਵਿਕ ਤੌਰ ਤੇ ਕੁੱਝ ਗਲਤੀਆਂ ਵੀ ਹੋਣੀਆਂ ਹੀ ਸਨ ਅਤੇ ਇਹਨਾਂ ਸਭ ਦੇ ਪ੍ਰਭਾਵਾਂ 'ਚ ਅਪਣਾਈਆਂ ਗਈਆਂ ਨੀਤੀਆਂ ਦੇ ਕੁੱਝ ਅਜਿਹੇ ਪ੍ਰਤੀਕੂਲ ਨਤੀਜੇ ਵੀ ਸਾਹਮਣੇ ਆਉਣੇ ਹੀ ਸਨ, ਜੋ ਮਜ਼ਦੂਰ ਜਮਾਤ ਅਤੇ ਸਮਾਜਵਾਦ ਲਈ ਨੁਕਸਾਨ ਦੇਹ ਹੁੰਦੇ। ਪਰ ਸੱਚ ਪੁੱਛਿਆ ਜਾਏ ਤਾਂ ਇਤਿਹਾਸ ਦੀ ਇਹੀ ਸੁਭਾਵਿਕ ਗਤੀ ਹੈ। ਜੇਕਰ ਇੱਥੇ ਸਮਾਂ ਅਤੇ ਲੇਖ ਦਾ ਆਕਾਰ ਇਜਾਜ਼ਤ ਦਿੰਦਾ ਅਤੇ ਇਸ ਪੂਰੇ ਦੌਰ ਵਿਚ ਇੱਕ-ਇੱਕ ਨੀਤੀ ਅਤੇ ਫ਼ੈਸਲੇ ਨੂੰ ਲੈ ਕੇ ਲੈਨਿਨ ਨੂੰ ਪਰਾਈਆਂ ਪ੍ਰਵ੍ਰਿਤੀਆਂ-ਰੁਝਾਨਾਂ ਲਾਈਨਾਂ ਦੇ ਵਿਰੁੱਧ ਜੋ ਭਿਆਨਕ ਸੰਘਰਸ਼ ਕਰਨਾ ਪਿਆ, ਉਸਦੀ ਵੀ ਅਸੀਂ ਚਰਚਾ ਕਰ ਸਕਦੇ ਤਾਂ ਸਮਾਜਵਾਦੀ ਪ੍ਰਯੋਗ ਦੀਆਂ ਸਮੱਸਿਆਵਾਂ ਨੂੰ ਠੋਸ ਰੂਪ 'ਚ ਸਮਝਣ ਵਿੱਚ ਹੋਰ ਆਸਾਨੀ ਹੁੰਦੀ। ਪਰ ਇਹ ਸੰਭਵ ਨਹੀਂ ਹੈ।

ਲੈਨਿਨ ਦੀ ਮੌਤ ਦੇ ਬਾਅਦ ਨਵੀਂ ਆਰਥਿਕ ਨੀਤੀ ਦਾ ਦੌਰ ਮੁੱਖ ਤੌਰ ਤੇ ਪਹਿਲੀ ਪੰਜ ਸਾਲਾ ਯੋਜਨਾ (1928-32) ਤੱਕ ਰਿਹਾ, ਪਰ ਆਰਥਿਕ ਸਥਿਤੀ ਮੁਕਾਬਲਤਨ ਮਜ਼ਬੂਤ ਹੋਣ ਦੇ ਨਾਲ ਹੀ "ਪਿਛੇ ਹਟਣਾ" ਰੋਕ ਦਿੱਤਾ ਗਿਆ, ਇਸ ਦੇ ਨਤੀਜੇ ਵਜੋਂ ਪੈਦਾ ਹੋਈਆਂ ਪੂੰਜੀਵਾਦੀ ਬੁਰਾਈਆਂ, ਬੁਰਜੂਆ ਤੱਤਾਂ ਅਤੇ ਪੂੰਜੀਵਾਦੀ ਮਾਲਕੀ ਅਤੇ ਅਧਿਕਾਰਾਂ ਸਹਿਤ ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਦੇ ਵੱਖ-ਵੱਖ ਪੱਖਾਂ ਨੂੰ ਸੀਮਿਤ ਅਤੇ ਨਸ਼ਟ ਕਰਨ ਦੀ ਪ੍ਰਕ੍ਰਿਆ ਤੀਜੇ ਦਹਾਕੇ ਦੇ ਅੱਧ 'ਚ ਹੀ ਸ਼ੁਰੂ ਹੋ ਗਈ। ਰਾਜ ਨੇ ਨਿੱਜੀ ਵਪਾਰੀਆਂ ਅਤੇ ਨਿੱਜੀ ਉੱਦਮੀਆਂ ਨੂੰ ਹਟਾਉਣਾ ਸ਼ੁਰੂ ਕੀਤਾ ਅਤੇ 1932 ਤੱਕ ਪੈਦਾਵਾਰ ਵਿੱਚ ਵਿਕਾਸ ਦੀ ਗਤੀ ਨੂੰ ਰੋਕੇ ਬਗੈਰ ਇਹਨਾਂ ਨੂੰ ਖ਼ਤਮ ਕਰ ਦਿੱਤਾ ਗਿਆ। ਕੌਮੀ ਉੱਦਮਾਂ ਦੇ ਪ੍ਰਬੰਧਕਾਂ ਦਾ ਕੰਟਰੋਲ ਲਗਾਤਾਰ ਸੀਮਿਤ ਕੀਤਾ ਗਿਆ ਅਤੇ ਲੜੀਵਾਰ ਹਰ ਖੇਤਰ ਨੂੰ ਸਮਾਜਵਾਦੀ ਯੋਜਨਾਬੰਦੀ ਦੇ ਅਧੀਨ ਲਿਆਂਦਾ ਗਿਆ। ਪਰ ਇਸ ਦੌਰ'ਚ ਕੁੱਝ ਮਹੱਤਵਪੂਰਨ ਗਲਤੀਆਂ ਵੀ ਹੋਈਆਂ। ਲੈਨਿਨ ਦੇ ਜ਼ੋਰਦਾਰ ਵਿਰੋਧ ਦੇ ਬਾਵਜੂਦ ਵਿਦੇਸ਼-ਵਪਾਰ ਨੂੰ ਨਿੱਜੀ ਹੱਥਾਂ 'ਚ ਦਿੱਤਾ ਜਾਣਾ ਇੱਕ ਅਜਿਹੀ ਹੀ ਗਲਤੀ ਸੀ।

ਨਵੀਂ ਆਰਥਿਕ ਨੀਤੀ ਨੇ ਇਹ ਆਧਾਰ ਤਿਆਰ ਕੀਤਾ ਜਿਸ ਤੇ ਖੜ੍ਹੇ ਹੋ ਕੇ ਸਮਾਜਵਾਦੀ ਕੇਂਦਰੀ ਯੋਜਨਾਬੰਦੀ ਦਾ ਕੰਮ ਸ਼ੁਰੂ ਕੀਤਾ ਜਾ ਸਕਦਾ ਸੀ। ਪੂਰੇ ਦੇਸ਼ ਲਈ ਇਕ ਆਰਥਿਕ ਯੋਜਨਾ ਤਿਆਰ ਕਰਨ ਲਈ ਕੌਮੀ ਯੋਜਨਾ ਆਯੋਗ (ਗਾਸਪਲਾਨ) ਦੀ

ਸਥਾਪਨਾ ਤਾਂ 1921 ਵਿੱਚ ਹੋ ਚੁੱਕੀ ਸੀ ਪਰ ਪਹਿਲੀ ਪੰਜ ਸਾਲਾ ਯੋਜਨਾ 1928'ਚ ਜਾ ਕੇ ਤਿਆਰ ਹੋ ਸਕੀ। ਪਹਿਲੀ ਪੰਜ ਸਾਲਾ ਯੋਜਨਾ ਕੇਂਦਰੀਕ੍ਰਿਤ ਅਰਥਚਾਰੇ ਦੀ ਯੋਜਨਾਬੰਦੀ ਦਾ ਇਤਿਹਾਸ 'ਚ ਪਹਿਲਾ ਯਤਨ ਸੀ। ਠੋਸ ਰੂਪ 'ਚ ਆਰਥਿਕ ਉਸਾਰੀ ਦਾ ਇਹ ਪਹਿਲਾ ਸਮਾਜਵਾਦੀ ਕਦਮ ਸੀ। ਜਦੋਂ ਯੋਜਨਾ ਦੇ ਨਿਸ਼ਾਨੇ, ਮਜ਼ਦੂਰ ਜਮਾਤ ਅਤੇ ਮਿਹਨਤਕਸ਼ ਜਨਤਾ ਦੇ ਹਿੱਤਾਂ ਮੁਤਾਬਿਕ ਅਤੇ ਫੌਰੀ ਭੌਤਿਕ ਫ਼ਾਇਦਿਆਂ ਦੀ ਸ਼ਰਤ ਤੇ ਨਹੀਂ, ਸਗੋਂ ਇੱਕ ਸਮਾਜਵਾਦੀ ਸਮਾਜ ਦੀ ਉਸਾਰੀ ਅਤੇ ਉਸ ਲਈ ਜ਼ਰੂਰੀ ਭੌਤਿਕ ਆਧਾਰ ਦੀ ਉਸਾਰੀ ਕਰਨ ਦੀਆਂ ਸ਼ਰਤਾਂ ਤੇ ਨਿਰਧਾਰਿਤ ਕੀਤੇ ਗਏ ਸਨ। ਲੈਨਿਨ ਦੀ ਹੀ ਲਾਈਨ ਤੇ ਸੋਚਦੇ ਹੋਏ ਸਟਾਲਿਨ ਨੇ ਵੀ ਵੱਡੇ ਉਦਯੋਗਾਂ ਨੂੰ ਬੁਨਿਆਦੀ ਅਤੇ ਆਲ ਜੰਜਾਲ (Infrsfructural) ਉਦਯੋਗਾਂ ਦੀ ਸਥਾਪਨਾ ਨੂੰ ਸਮਾਜਵਾਦ ਲਈ ਜਰੂਰੀ ਮੰਨਿਆ ਅਤੇ ਪਹਿਲੀ ਯੋਜਨਾ 'ਚ ਤੇਜ਼ ਗਤੀ ਨਾਲ ਉਦਯੋਗੀਕਰਨ ਨੂੰ ਸਰਵਉੱਚ ਪ੍ਰਾਥਮਿਕਤਾਵਾਂ ਦਿੱਤੀਆਂ ਗਈਆਂ। ਹੁਣ ਸਭ ਤੋਂ ਵੱਡੀ ਸਮੱਸਿਆਵਾਂ ਸੀ-ਉਦਯੋਗਿਕ ਵਿਕਾਸ ਲਈ ਆਰੰਭਿਕ ਪੂੰਜੀ ਦੀ। ਪੂੰਜੀਵਾਦ ਨੇ ਆਰੰਭਿਕ ਦੌਰ 'ਚ ਖੇਤੀ ਤੋਂ ਵਾਧੂ ਕਦਰ ਹੜੱਪਣ ਦੁਆਰਾ ਹੀ ਪੈਦਾਵਾਰੀ ਤਾਕਤਾਂ ਦੇ ਵਿਕਾਸ ਦੀ ਇਹ ਜਰੂਰਤ ਪੂਰੀ ਕੀਤੀ ਸੀ। ਨਾਲ ਹੀ ਉਸ ਨੂੰ ਬਸਤੀਆਂ ਦੀ ਭਾਰੀ ਲੁੱਟ 'ਚੋਂ ਵੀ ਸਨਅਤੀ ਇਨਕਲਾਬ ਲਈ ਜਰੂਰੀ ਆਰੰਭਿਕ ਪੂੰਜੀ ਦਾ ਇੱਕ ਵੱਡਾ ਹਿੱਸਾ ਪ੍ਰਾਪਤ ਹੋ ਗਿਆ ਸੀ। ਸਮਾਜਵਾਦ ਸਾਹਮਣੇ ਲੰਬੇ ਦੌਰ 'ਚ ਇਸ ਕੰਮ ਲਈ ਤਾਂ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦਾ ਉਹਨਾਂ ਦੀ ਉਤਪਾਦਕਤਾ ਵਧਾਉਣ ਦਾ ਆਮ ਲੋਕਾਂ ਦੀ ਪਹਿਲ ਕੱਦਮੀ ਵਧਾ ਕੇ ਅਤੇ ਨੈਤਿਕ ਉਤਸ਼ਾਹ 'ਤੇ ਕੰਮ ਕਰਾਉਣ ਦੀ ਚੇਤਨਾ ਨੂੰ ਅਤੇ ਉੱਨਤ ਸਮਾਜਵਾਦੀ ਸੱਭਿਆਚਾਰ ਨੂੰ ਵਿਕਸਿਤ ਕਰਕੇ ਅਤੇ ਖੇਤੀ ਦੇ ਸਮੂਹੀਕਰਣ ਅਤੇ ਸਮਾਜਵਾਦੀ ਪ੍ਰਗਤੀ ਦੇ ਨਾਲ ਛੋਟੇ ਉਦਯੋਗਾਂ ਤੋਂ ਸ਼ੁਰੂ ਕਰਕੇ ਲੜੀਵਾਰ ਅੱਗੇ ਵਧਣ ਦਾ ਰਸਤਾ ਮੌਜੂਦ ਸੀ, ਪਰ ਦੁਨੀਆਂ ਦੇ ਪਹਿਲੇ ਸਮਾਜਵਾਦੀ ਰਾਜ ਕੋਲ ਇੰਨਾ ਸਮਾਂ ਕਦੇ ਨਹੀਂ ਸੀ। ਕੌਮਾਂਤਰੀ ਸਾਮਰਾਜਵਾਦੀ ਘੇਰੇਬੰਦੀ ਲਗਾਤਾਰ ਮੌਜੂਦ ਸੀ ਅਤੇ ਹੋਂਦ ਦਾ ਖ਼ਤਰਾ ਲਗਾਤਾਰ ਬਣਿਆ ਹੋਇਆ ਸੀ। ਚੀਨ ਨੇ ਜਿਸ ਦੌਰ 'ਚ ਖੇਤੀ ਅਤੇ ਛੋਟੇ ਉਦਯੋਗਾਂ ਦੇ ਵਿਕਾਸ 'ਤੇ ਜ਼ੋਰ ਦਿੰਦੇ ਹੋਏ (ਖੇਤੀ ਅਤੇ ਉਦਯੋਗਾਂ ਦੇ ) ਦੋ ਪੈਰਾਂ 'ਤੇ ਖੜ੍ਹੇ ਹੋ ਕੇ ਸਮਾਜਵਾਦੀ ਵਿਕਾਸ ਦਾ ਰਸਤਾ ਅਪਣਾਇਆ ਸੀ ਤਾਂ ਉਸ ਦੀ ਮਦਦ ਕਰਨ ਲਈ ਇੱਕ ਤਾਕਤਵਰ ਸਮਾਜਵਾਦੀ ਖੇਮਾ ਮੌਜੂਦ ਸੀ, ਬੁਨਿਆਦੀ ਅਤੇ ਆਲ ਜੰਜਾਲ ਉਦਯੋਗ ਖੜ੍ਹੇ ਕਰਨ ਲਈ ਸੋਵੀਅਤ ਰੂਸ ਦੀ ਮੱਦਦ ਮੌਜੂਦ ਸੀ। ਸਾਮਰਾਜਵਾਦ, ਅੰਤਰ ਸਾਮਰਾਜਵਾਦੀ ਮੁਕਾਬਲੇ, ਦੂਜੀ ਸੰਸਾਰ ਜੰਗ ਦੇ ਵਿਨਾਸ਼ ਅਤੇ ਆਜ਼ਾਦੀ ਦੀਆਂ ਲੜਾਈਆਂ ਦੀ ਜੇਤੂ ਸ਼ੁਰੂਆਤ ਕਾਰਨ ਨਿਘਾਰ ਵੱਲ ਵਧ ਰਿਹਾ ਸੀ ਅਤੇ ਕੋਰੀਆ ਅਤੇ ਵੀਅਤਨਾਮ 'ਚ ਉਸ ਦੀ ਹਾਰ ਵੀ ਸ਼ੁਰੂ ਹੋ ਚੁੱਕੀ ਸੀ। ਰੂਸ 'ਚ ਸੋਧਵਾਦ ਆਉਣ ਦੇ ਬਾਅਦ ਵੀ ਤੀਜੀ ਦੁਨੀਆਂ ਦੀ ਮੌਜੂਦਗੀ, ਅਤਿ ਮਹਾਂਸ਼ਕਤੀਆਂ ਦੇ ਭੇੜ ਅਤੇ ਸਾਮਰਾਜਵਾਦ ਦੇ ਗੰਭੀਰ ਆਰਥਿਕ ਸੰਕਟ ਨੇ ਚੀਨ ਨੂੰ ਕੌਮਾਂਤਰੀ ਘੇਰਾਬੰਦੀ ਦੁਆਰਾ ਹੋਂਦ ਦਾ ਸੰਕਟ ਪੈਦਾ ਹੋਣ ਦੀ ਸਥਿਤੀ ਤੋਂ ਮੁਕਤ ਰੱਖਿਆ। ਪਰ ਰੂਸ ਸਾਹਮਣੇ ਅਜਿਹੀ

ਸਥਿਤੀ ਨਹੀਂ ਸੀ। ਇਕ ਦੇਸ਼ ਵਿਚ ਸਮਾਜਵਾਦ ਨੂੰ ਕਿਸੇ ਵੀ ਤਰ੍ਹਾਂ ਸਾਰੀਆਂ ਆਰਥਿਕ-ਸਮਾਜਿਕ ਵਿਰੋਧਤਾਈਆਂ ਦੇ ਰੂਪ 'ਚ ਇਸਦੀ ਕੀਮਤ ਵੀ ਦੇਣੀ ਹੀ ਸੀ। ਉਸ ਦੌਰ ਦੇ ਸੋਵੀਅਤ ਸੰਘ ਲਈ ਇਹ ਗੱਲ ਸਹੀ ਸੀ ਕਿ ਬੁਨਿਆਦੀ ਅਤੇ ਆਲ ਜੰਜਾਲ ਉਦਯੋਗਾਂ ਦੇ ਵਿਕਾਸ ਬਿਨਾਂ, ਨਾ ਤਾਂ ਸਮਾਜਵਾਦ ਖੜ੍ਹਾ ਹੋ ਸਕਦਾ ਸੀ, ਨਾ ਹੀ ਉਹ ਸੰਸਾਰ ਪੂੰਜੀ ਦੀ ਕੁੱਲ ਆਰਥਿਕ ਜੰਗੀ ਤਾਕਤ ਦਾ ਮੁਕਾਬਲਾ ਹੀ ਕਰ ਸਕਦਾ ਸੀ। ਸਾਨੂੰ ਇਹ ਵੀ ਯਾਦ ਰੱਖਣਾ ਹੋਵੇਗਾ ਕਿ ਫਾਸਿਜ਼ਮ ਦਾ ਖ਼ਤਰਾ ਚੌਥੇ ਦਹਾਕੇ ਦੇ ਸ਼ੁਰੂ ਤੋਂ ਹੀ ਉੱਭਰ ਕੇ ਸਾਹਮਣੇ ਆ ਚੁੱਕਾ ਸੀ। ਸੋਵੀਅਤ ਰੂਸ ਨੂੰ ਪੂੰਜੀਵਾਦੀ ਦੇਸ਼ਾਂ ਦੇ ਕਿਸੇ ਵੀ ਸੰਭਾਵਿਤ ਹਮਲੇ ਵਿਰੁੱਧ ਤਿਆਰ ਰਹਿਣਾ ਸੀ ਅਤੇ ਪੱਛੜੀਆਂ ਹੋਈਆਂ ਪੈਦਾਵਾਰੀ ਤਾਕਤਾਂ ਵਾਲੇ ਇਕੱਲੇ ਸਮਾਜਵਾਦੀ ਦੇਸ਼ ਲਈ ਇਹ ਆਸਾਨ ਨਹੀਂ ਸੀ। ਉਸਦੀ ਇੱਕੋ-ਇੱਕ ਤਾਕਤ ਸਮਾਜਵਾਦ ਦੀ ਤਾਕਤ ਸੀ ਅਤੇ ਇਸੇ ਦੇ ਸਿਰ 'ਤੇ ਇਸ ਨੇ ਆਪਣੇ ਆਪ ਨੂੰ ਤਿਆਰ ਵੀ ਕੀਤਾ। ਸਟਾਲਿਨ ਦੇ ਸਾਹਮਣੇ ਅਤੇ ਸੋਵੀਅਤ ਸੱਤਾ ਦੇ ਸਾਹਮਣੇ ਉਹਨਾਂ ਸਥਿਤੀਆਂ 'ਚ ਰਸਤਾ ਇੱਕ ਹੀ ਸੀ, ਉਹ ਇਹ ਕਿ ਖੇਤੀ ਖੇਤਰ ਤੋਂ ਵਾਧੂ ਕਦਰ ਨੂੰ, ਖੇਤੀ ਦੀ ਵਾਧੂ ਉੱਪਜ ਨੂੰ, ਖੇਤੀ ਦੇ ਵਿਕਾਸ ਦੀ ਫੌਰੀ ਕੁਰਬਾਨੀ ਦਿੰਦੇ ਹੋਏ, ਪਿੰਡ ਅਤੇ ਸ਼ਹਿਰ ਦੇ ਵਿੱਚ ਅਸਮਾਨਤਾ ਦੀ ਕੀਮਤ ਦਿੰਦੇ ਹੋਏ ਵੀ, ਸੱਨਅਤੀਕਰਨ ਲਈ ਇਸਤੇਮਾਲ ਕੀਤਾ ਜਾਵੇ। ਪਰ ਸਟਾਲਿਨ ਨੇ ਅਜਿਹਾ ਇਹ ਮੰਨਦੇ ਹੋਏ ਕੀਤਾ ਕਿ ਖੇਤੀ ਦੇ ਫੌਰੀ ਨੁਕਸਾਨ ਦੀ ਬਾਅਦ 'ਚੋਂ ਪੂਰਤੀ ਕਰਨੀ ਹੋਵੇਗੀ ਅਤੇ ਜਿਵੇਂ-ਜਿਵੇਂ ਸਨਅੱਤੀਕਰਨ ਵਧੇਗਾ, ਮਸ਼ੀਨੀਕਰਨ ਨਾਲ ਖੇਤੀ ਨੂੰ ਕਿਤੇ ਜ਼ਿਆਦਾ ਲਾਭ ਮਿਲਣਗੇ,ਬਸ਼ਰਤੇ ਕਿ ਮਾਲਕੀ ਦੇ ਸਮਾਜਵਾਦੀ ਰੁਪਾਂਤਰਣ ਨੂੰ ਉਦੋਂ ਤੱਕ ਪਿੰਡਾਂ ਵਿੱਚ ਵੀ ਪੂਰਾ ਕਰ ਲਿਆ ਜਾਵੇ। ਅੱਜ ਜੋ ਲੋਕ ਪਿੰਡਾਂ ਅਤੇ ਸ਼ਹਿਰਾਂ ਦੇ ਵੱਧਦੇ ਅੰਤਰ ਦੇ ਰੂਪ 'ਚ ਪੂੰਜੀਵਾਦੀ ਮੁੜ ਬਹਾਲੀ ਦੇ ਇੱਕ ਆਧਾਰ ਦੀ ਉਸਾਰੀ ਲਈ ਅਤੇ ਕਿਸਾਨਾਂ ਦੀ ਸਾਪੇਖਿਕ ਫੌਰੀ ਬਦਹਾਲੀ ਲਈ ਸਟਾਲਿਨ ਦੀਆਂ ਵੱਡੇ ਉਦਯੋਗਾਂ ਤੇ ਜੋਰ ਦੇਣ ਦੀਆਂ ਨੀਤੀਆਂ ਨੂੰ ਜ਼ਿੰਮੇਵਾਰ ਠਹਿਰਾਉਂਦੇ ਹਨ, ਉਹ ਇਹ ਨਹੀਂ ਦਸਦੇ ਕਿ ਆਖਿਰ ਉਸ ਸਮੇਂ ਹੋਰ ਰਸਤਾ ਹੀ ਕੀ ਸੀ? ਇੱਕ ਇੱਕਲਾ ਸਮਾਜਵਾਦੀ ਦੇਸ਼ ਆਪਣੀਆਂ ਪਛੜੀਆਂ ਹੋਈਆਂ ਪੈਦਾਵਾਰੀ ਤਾਕਤਾਂ ਨਾਲ ਪੂੰਜੀਵਾਦੀ ਸੰਸਾਰ ਵਿੱਚ ਕਿਵੇਂ ਖੜ੍ਹਾ ਰਹਿ ਸਕਦਾ ਹੈ ਅਤੇ ਕੀ ਉਹ ਵੱਡੇ ਉਦਯੋਗਾਂ ਦਾ ਤੇਜ਼ ਵਿਕਾਸ ਕੀਤੇ ਬਿਨਾਂ ਦੂਜੀ ਸੰਸਾਰ ਜੰਗ ਵਿਚ ਫਾਸੀਵਾਦ ਦਾ ਮੁਕਾਬਲਾ ਕਰ ਸਕਦਾ ਸੀ? ਲੈਨਿਨ ਨੇ ਵੀ ਪਿੰਡਾਂ ਅਤੇ ਸ਼ਹਿਰਾਂ ਦੇ ਅੰਤਰ 'ਤੇ ਧਿਆਨ ਦਿੱਤਾ ਸੀ ਅਤੇ ਸਮਾਜਵਾਦੀ ਉਸਾਰੀ ਲਈ ਕਿਸਾਨਾਂ ਨੂੰ ਨਾਲ ਲੈ ਕੇ ਚੱਲਣ ਦੀ ਗੱਲ ਕਹੀ ਸੀ, ਪਰ ਨਾਲ ਹੀ ਉਹਨਾਂ ਨੇ ਵੀ ਸੱਨਅਤਾਂ ਨੂੰ ਸਮਾਜਵਾਦ ਦੀ ਬੁਨਿਆਦੀ ਸ਼ਰਤ ਦੱਸਿਆ ਸੀ। ਸਵਾਲ ਇਹ ਹੈ ਕਿ ਇਹਨਾਂ 'ਚੋਂ ਕਿਸਦੀ ਕੀਮਤ 'ਤੇ ਕਿਸ ਨੂੰ ਪ੍ਰਮੁੱਖਤਾ ਦੇਣਾ ਉਸ ਸਮੇਂ ਫੌਰੀ ਤੌਰ 'ਤੇ ਸਮਾਜਵਾਦ ਦੀ ਹੋਂਦ ਦੀ ਸ਼ਰਤ ਸੀ? ਜੇਕਰ ਲੈਨਿਨ ਨੂੰ ਖੁਦ ਸਮਾਜਵਾਦੀ ਯੋਜਨਾਬੰਦੀ ਦੇ ਕੰਮ ਨੂੰ 1928 'ਚ ਸ਼ੁਰੂ ਕਰਨਾ ਪੈਂਦਾ ਤਾਂ ਉਹਨਾਂ ਦੇ ਸਾਹਮਣੇ ਕੀ ਬਦਲ ਹੋਣਾ ਸੀ? ਇਹਨਾਂ ਸਵਾਲਾਂ 'ਤੇ ਸੋਚੇ ਬਿਨਾਂ ਸਹੀ ਗਲਤ ਦਾ ਫੈਸਲਾ ਨਹੀਂ ਕੀਤਾ ਜਾ ਸਕਦਾ।

ਖੇਤੀ ਦੇ ਸਮੂਹੀਕਰਨ ਵਿਚ ਇੱਕ ਹੱਦ ਤੱਕ ਦਬਾਅ ਦੀ ਵਰਤੋਂ ਅਤੇ ਅਕੁਲਕੀਕਰਨ ਦੀ ਨੀਤੀ ਨੂੰ ਵੀ ਇਸੇ ਸੰਦਰਭ 'ਚ ਦੇਖਿਆ ਜਾਣਾ ਚਾਹੀਦਾ ਹੈ। ਤੀਜੇ ਦਹਾਕੇ ਦੇ ਅੰਤ ਤੱਕ ਸੋਵੀਅਤ ਰੂਸ ਵਿਚ ਖੇਤੀ 'ਚ ਪੂੰਜੀਵਾਦੀ ਸੰਬੰਧ ਹੀ ਮੁੱਖ ਤੌਰ 'ਤੇ ਕਾਇਮ ਸਨ ਅਤੇ ਪੇਂਡੂ ਅਰਥਚਾਰੇ 'ਤੇ ਮੁੱਖ ਤੌਰ 'ਤੇ ਉਹਨਾਂ ਕੁਲਕਾਂ ਦੀ ਸੱਤ੍ਹਾ ਕਾਇਮ ਸੀ ਜੋ ਸੋਵੀਅਤ ਸੱਤ੍ਹਾ ਦੀ ਖੁਲ੍ਹੇ ਆਮ ਅਲੋਚਨਾ ਕਰਦੇ ਸਨ ਅਤੇ ਉਸਨੂੰ ਟੈਕਸ ਦੇਣ ਜਾਂ ਅਨਾਜ ਵੇਚਣ ਤੋਂ ਇਨਕਾਰ ਕਰਦੇ ਸਨ। ਨਵੀਂ ਆਰਥਿਕ ਨੀਤੀ ਦੇ ਦੌਰ ਵਿੱਚ ਇਹਨਾਂ ਦਾ ਆਧਾਰ ਹੋਰ ਜ਼ਿਆਦਾ ਵਿਸਥਾਰਿਤ ਹੋਇਆ ਸੀ ਅਤੇ ਇਹਨਾਂ ਦੀ ਆਰਥਿਕ-ਸਮਾਜਿਕ ਤਾਕਤ ਵੀ ਵਧੀ ਸੀ। ਸਮੂਹੀਕਰਨ ਜਾਂ ਅਕੁਲਕੀਕਰਨ ਦੇ ਬੁਰਜੂਆ ਆਲੋਚਕ ਵੀ ਇਹ ਸਵੀਕਾਰ ਕਰਦੇ ਹਨ ਕਿ ਪਿੰਡਾਂ 'ਚ ਗਰੀਬ ਕਿਸਾਨਾਂ ਅਤੇ ਖੇਤ ਮਜ਼ਦੂਰ ਦਾ ਜੀਵਨ ਨਰਕੀ ਬਣਿਆ ਹੋਇਆ ਸੀ ਅਤੇ ਕੁਲਕਾਂ ਦੇ ਪ੍ਰਤੀ ਇਹਨਾਂ ਵਿੱਚ ਡੂੰਘੀ ਨਫ਼ਰਤ ਭਰੀ ਪਈ ਸੀ। ਕਿਸਾਨਾਂ ਦੇ ਸਹਿਕਾਰੀ ਯਤਨਾਂ ਨੂੰ ਜ਼ੋਰ ਦੇ ਕੇ ਖੇਤੀ ਦਾ ਸਮਾਜਵਾਦੀ ਰੁਪਾਂਤਰਣ ਸ਼ੁਰੂ ਕਰਨ ਲਈ, ਖੇਤੀ ਤੋਂ ਵਸੂਲੀ ਨੂੰ ਸੁਰੱਖਿਅਤ ਕਰਨ ਲਈ ਅਤੇ ਸੋਵੀਅਤ ਅਰਥਚਾਰੇ ਨੂੰ ਗਤੀ ਦੇਣ ਲਈ, ਕੁਲਕਾਂ ਦੀ ਆਰਥਿਕ ਤਾਕਤ ਨੂੰ ਖ਼ਤਮ ਕਰਨਾ ਅਤੇ ਸਮੂਹੀਕਰਨ ਜ਼ਰੂਰੀ ਸੀ। ਸਮੱਸਿਆ ਇਹ ਸੀ ਕਿ ਫ਼ੌਰੀ ਸੰਕਟਾਂ ਦੇ ਫ਼ੌਰੀ ਹੱਲਾਂ 'ਚ ਲਗਾਤਾਰ ਉਲਝਾਅ ਨੇ ਕਿਸਾਨਾਂ 'ਚ ਕੰਮ ਕਰਨ ਦੀ ਅਤੇ ਮਜ਼ਦੂਰ-ਕਿਸਾਨ ਗੱਠਜੋੜ ਨੂੰ ਮਜ਼ਬੂਤ ਕੀਤੇ ਜਾਣ ਦੀ ਜ਼ਰੂਰਤ ਲਗਾਤਾਰ ਮਹਿਸੂਸ ਕੀਤੀ ਜਾਣ ਦੇ ਬਾਵਜੂਦ ਬਾਲਸ਼ਵਿਕਾਂ ਨੂੰ ਇਸ ਲਈ ਸਮਾਂ ਨਹੀਂ ਮਿਲਿਆ ਸੀ ਜਿਸਦੇ ਨਤੀਜੇ ਵਜੋਂ ਸਮੂਹੀਕਰਣ ਦੇ ਯਤਨਾਂ ਨੂੰ ਦਰਮਿਆਨੇ ਕਿਸਾਨਾਂ ਵੱਲੋਂ ਵੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਇਸੇ ਮਹੌਲ ਵਿਚ ਗਰੀਬ ਕਿਸਾਨਾਂ ਅਤੇ ਪਾਰਟੀ ਮੈਂਬਰਾਂ ਵੱਲੋਂ ਸਮੂਹੀਕਰਨ ਮੁਹਿੰਮ ਚਲਾਉਣ ਵਿਚ ਇੱਕ ਹੱਦ ਤੱਕ ਦਬਾਅ ਦੀ ਵਰਤੋਂ ਵੀ ਹੋਈ, ਪਰ ਇਹ ਪਾਰਟੀ ਦੀ ਨੀਤੀ ਨਹੀਂ ਸੀ। ਸਟਾਲਿਨ ਨੇ ਭੰਨ ਤੋੜ ਕਰਨ ਵਾਲਿਆਂ ਪ੍ਰਤੀ ਸਾਵਧਾਨ ਕਰਨ ਦੇ ਨਾਲ ਹੀ ਸਮੂਹੀਕਰਨ 'ਚ ਹੋਣ ਵਾਲੀਆਂ ਅਜਿਹੀਆਂ ਗਲਤੀਆਂ ਦੀ ਆਲੋਚਨਾ ਕੀਤੀ (ਸੋਵੀਅਤ ਸੰਘ ਦੀ ਕਮਿਊਨਿਸਟ ਪਾਰਟੀ 'ਬਾਲਸ਼ਵਿਕ' ਦਾ ਇਤਿਹਾਸ, ਸੰਖੇਪ ਪਾਠ, ਪੰਨਾ 308) ਅਤੇ ਦਰਮਿਆਨੇ ਕਿਸਾਨਾਂ ਨੂੰ ਆਪਣੇ ਪੱਖ 'ਚ ਕਰਨ ਦੀ ਲੋੜ 'ਤੇ ਵਿਸ਼ੇਸ਼ ਜ਼ੋਰ ਦਿੱਤਾ। ਇਸ ਪ੍ਰਕ੍ਰਿਆ ਦੌਰਾਨ ਕਿਸਾਨਾਂ ਵਿੱਚ ਪਾਰਟੀ ਦੀ ਪੇਂਡੂ ਮੈਂਬਰਸ਼ਿਪ ਚਾਰ ਲੱਖ ਤੋਂ ਵਧ ਕੇ ਅੱਠ ਲੱਖ ਹੋ ਗਈ। 1930 ਤੋਂ 1934 ਦੇ ਸਮੇਂ ਦੌਰਾਨ ਤੇਜ਼ ਸਮੂਹੀਕਰਨ ਪੂਰੀ ਸੋਵੀਅਤ ਸਮਾਜਵਾਦੀ ਉਸਾਰੀ ਦੀ ਨੀਤੀ ਦਾ ਇੱਕ ਅੰਗ ਅਤੇ ਉਸ ਦੀ ਇੱਕ ਫ਼ੌਰੀ ਜ਼ਰੂਰਤ ਸੀ ਜਿਸਦੇ ਅਮਲ 'ਚ ਕੁੱਝ ਗਲਤੀਆਂ ਹੋਈਆਂ। ਇਸਦੇ ਆਰੰਭਕ ਦੌਰ 'ਚ ਕੁਲਕਾਂ ਅਤੇ ਨਾਲ ਹੀ ਦਰਮਿਆਨੇ ਕਿਸਾਨਾਂ ਦੇ ਵਿਰੋਧ ਦਾ ਅਸਰ ਪੈਦਾਵਾਰ 'ਤੇ ਵੀ ਪਿਆ। ਪਰ ਇਸਦੇ ਦੂਜੇ ਦੌਰ 'ਚ 1933 ਤੋਂ 1937 ਤੱਕ ਕੁੱਲ ਖੇਤੀ ਉੱਪਜ ਵਿਚ ਦੁਬਾਰਾ 33% ਇਜ਼ਾਫ਼ਾ ਹੋਇਆ। ਚੌਥੇ ਦਹਾਕੇ ਦੇ ਅੱਧ ਤੱਕ ਸੋਵੀਅਤ ਸਰਕਾਰ ਇਸ ਸਥਿਤੀ 'ਚ ਪਹੁੰਚ ਚੁੱਕੀ ਸੀ ਕਿ ਉਸਨੇ ਰੋਟੀ ਅਤੇ ਹੋਰ ਵਸਤਾਂ ਦੀ ਰਾਸ਼ਨਿੰਗ ਖ਼ਤਮ ਕਰ ਦਿੱਤੀ ਅਤੇ ਖਾਦ-ਸਮੱਗਰੀਆਂ ਦੀ ਵਿਕਰੀ ਤੋਂ ਰੋਕਾਂ ਹਟਾ ਲਈਆਂ

ਗਈਆਂ। ਪਿੰਡਾਂ ਦੀ ਸਮਾਜਿਕ ਸੰਰਚਨਾ ਵਿਚ ਵੀ ਇਸ ਦੌਰਾਨ ਵੱਡਾ ਬਦਲਾਅ ਆਇਆ ਅਤੇ ਸਮਾਜਵਾਦ ਦਾ ਜਮਾਤੀ ਆਧਾਰ ਵਿਸਥਾਰਿਤ ਹੋਇਆ। ਤੱਥਾਂ ਦੀ ਇਸ ਸੰਖੇਪ ਰੂਪ ਰੇਖਾ 'ਚ ਸਮੂਹੀਕਰਨ ਦੀ ਤੇਜ ਪ੍ਰਕ੍ਰਿਆ ਦੀ ਮਜਬੂਰੀ ਅਤੇ ਉਸ ਵਿੱਚ ਹੋਣ ਵਾਲੀਆਂ ਗਲਤੀਆਂ ਦੇ ਖਾਸੇ ਨੂੰ ਸੁਭਾਵਿਕ ਤੌਰ 'ਤੇ ਸਮਝਿਆ ਜਾ ਸਕਦਾ ਹੈ।

ਪਹਿਲੀ ਪੰਜ ਸਾਲਾ ਯੋਜਨਾ ਨਿਰਧਾਰਿਤ ਸਮੇਂ ਤੋਂ ਵੀ ਪਹਿਲਾਂ ਚਾਰ ਸਾਲ ਤਿੰਨ ਮਹੀਨੇ ਵਿਚ ਹੀ ਪੂਰੀ ਹੋ ਗਈ। ਇਸ ਦੌਰਾਨ ਸੱਨਅਤੀ ਪੈਦਾਵਾਰ ਦੁੱਗਣੀ ਹੋ ਗਈ ਅਤੇ ਤਕਨੀਸ਼ੀਅਨਾਂ ਦੀ ਭਾਰੀ ਅਣਹੋਂਦ ਦੇ ਬਾਵਜੂਦ ਲਗਭਗ ਸਿਫ਼ਰ ਤੋਂ ਉੱਪਰ ਉੱਠ ਕੇ ਟਰੈਕਟਰ, ਆਟੋਮੋਬਾਈਲ, ਮਸ਼ੀਨ ਟੂਲਜ਼, ਇੰਜਨੀਅਰਿੰਗ ਅਤੇ ਜੰਗੀ ਸਮਾਨ ਤਿਆਰ ਕਰਨ ਵਾਲੀਆਂ ਸਨਅਤਾਂ ਦਾ ਪੂਰਾ ਢਾਂਚਾ ਉੱਠ ਖੜ੍ਹਾ ਹੋਇਆ। ਲੋਹਾ, ਬਿਜਲੀ, ਤੇਲ ਆਦਿ ਦੀ ਪੈਦਾਵਾਰ ਵਿੱਚ ਵੀ ਵੱਡਾ ਇਜ਼ਾਫ਼ਾ ਹੋਇਆ। ਮਜ਼ਦੂਰਾਂ ਦੀ ਮਜ਼ਦੂਰੀ ਅਤੇ ਜੀਵਨ ਪੱਧਰ ਵਿੱਚ ਦੁੱਗਣਾ ਵਾਧਾ ਹੋਇਆ ਅਤੇ ਪੱਛਮ ਵਿੱਚ ਜਦੋਂ-ਮਹਾਂਮੰਦੀ ਦਾ ਕਹਿਰ ਬਰਸਿਆ ਹੋਇਆ ਸੀ ਉਸ ਸਮੇਂ ਸੋਵੀਅਤ ਸੰਘ ਵਿਚ ਬੇਰੋਜ਼ਗਾਰੀ ਦਾ ਪੂਰਨ ਖਾਤਮਾ ਕਰ ਦਿੱਤਾ ਗਿਆ ਸੀ। ਦੂਜੀ ਪੰਜ ਸਾਲਾ ਯੋਜਨਾ (1933-1937) ਵੀ ਨਿਰਧਾਰਿਤ ਸਮੇਂ ਤੋਂ ਪਹਿਲਾਂ ਚਾਰ ਸਾਲ ਤਿੰਨ ਮਹੀਨਿਆਂ ਵਿਚ ਹੀ ਪੂਰੀ ਹੋ ਗਈ। ਇਸ ਯੋਜਨਾ ਦੇ ਅੰਤ ਤੱਕ ਦੁਬਾਰਾ ਸੱਨਅਤੀ ਪੈਦਾਵਾਰ 1932 ਦੇ ਮੁਕਾਬਲੇ ਦੁੱਗਣੀ ਹੋ ਗਈ ਅਤੇ ਸੋਵੀਅਤ ਸੰਘ ਦੁਨੀਆਂ ਦੇ ਦੂਜੇ ਨੰਬਰ ਦਾ ਸੱਨਅਤੀ ਦੇਸ਼ ਬਣ ਗਿਆ। ਇਸਦੇ ਸੱਨਅਤੀ ਵਿਕਾਸ ਦੀ ਦਰ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਅਤੇ ਇਤਿਹਾਸ 'ਚ ਬੁਰਜੂਆ ਸੱਨਅਤੀ ਇਨਕਲਾਬਾਂ ਦੀ ਦਰ ਤੋਂ ਵੀ ਬਹੁਤ ਜ਼ਿਆਦਾ ਵੱਧ ਰਹੀ। ਨਾਲ ਹੀ ਪੂਰੇ ਸਮਾਜ 'ਚ ਸਮਾਜਿਕ ਨਿਆਂ, ਸਿੱਖਿਆ, ਸਿਹਤ ਸੰਭਾਲ, ਔਰਤਾਂ ਦੀ ਆਜ਼ਾਦੀ ਆਦਿ ਖੇਤਰਾਂ ਵਿਚ ਜੋ ਹੈਰਾਨੀਜਨਕ ਤੇ ਚਮਤਕਾਰੀ ਤਰੱਕੀ ਹੋਈ, ਉਸ ਨੂੰ ਸਮਾਜਵਾਦ ਦੇ ਕੱਟੜ ਆਲੋਚਕਾਂ ਨੇ ਵੀ ਸਵੀਕਾਰ ਕੀਤਾ। ਇੰਨ੍ਹਾਂ ਅੰਕੜਿਆਂ ਨੂੰ ਇੱਕਠੇ ਰੱਖਣ 'ਤੇ ਇੱਕ ਵਾਰ ਤਾਂ ਕਿਸੇ ਲਈ ਵੀ ਵਿਸ਼ਵਾਸ਼ ਕਰਨਾ ਮੁਸ਼ਕਿਲ ਹੋ ਜਾਵੇ। ਤੀਜੀ ਪੰਜ ਸਾਲਾ ਯੋਜਨਾ (1937-1942), ਜੋ 1941 ਵਿਚ ਜੰਗ ਕਾਰਨ ਖੜੋਤ ਦਾ ਸ਼ਿਕਾਰ ਹੋ ਗਈ ਸੀ, ਦੇ ਦੌਰਾਨ ਵੀ ਸਮਾਜਵਾਦੀ ਉਸਾਰੀ ਦਾ ਕੰਮ ਪਹਿਲਾਂ ਵਾਲੀ ਤੇਜ਼ੀ ਨਾਲ ਹੀ ਜਾਰੀ ਰਿਹਾ, ਪਰ ਅਚਾਨਕ ਫਾਸਿਸਟ ਹਮਲੇ ਕਾਰਨ ਸੁਰੱਖਿਆ ਇਸਦਾ ਪਹਿਲਾ ਤੇ ਮਹੱਤਵਪੂਰਨ ਮਸਲਾ ਬਣ ਗਿਆ। ਇਹ ਤਿੰਨਾਂ ਪੰਜ ਸਾਲਾ ਯੋਜਨਾਵਾਂ ਦੀ ਸਮਾਜਵਾਦੀ ਤਰੱਕੀ ਦਾ ਹੀ ਨਤੀਜਾ ਸੀ ਕਿ ਜੰਗ ਸਮੇਂ ਆਪਣੀ ਸਨੱਅਤੀ ਪੈਦਾਵਾਰ ਦਾ ਔਸਤਨ ਅੱਧੇ ਤੋਂ ਵੀ ਜ਼ਿਆਦਾ ਜਰਮਨ ਹਮਲੇ ਦੌਰਾਨ ਗਵਾ ਦੇਣ ਦੇ ਬਾਵਜੂਦ ਸੋਵੀਅਤ ਅਰਥਚਾਰਾ ਕਾਇਮ ਰਿਹਾ ਅਤੇ ਲਾਲ ਸੈਨਾ ਨੇ ਹਿਟਲਰ ਦੀਆਂ 254 ਡਿਵੀਜਨਾਂ 'ਚੋਂ 200ਡਿਵੀਜ਼ਨਾਂ ਦਾ ਮੁਕਾਬਲਾ ਕਰਕੇ ਫਾਸਿਸਟਾਂ ਨੂੰ ਹਰਾਇਆ। ਜੰਗ 'ਚ ਦੋ ਕਰੋੜ ਲੋਕਾਂ ਦੀ ਮਹਾਨ ਕੁਰਬਾਨੀ ਦੇ ਕੇ ਸੋਵੀਅਤ ਰੂਸ ਨੇ ਇਹ ਜਿੱਤ ਹਾਸਿਲ ਕੀਤੀ ਅਤੇ ਪੂਰਬੀ ਯੂਰਪ ਦੇ ਦੇਸ਼ਾਂ ਦੀ ਮੁਕਤੀ ਦੇ ਨਾਲ ਹੀ ਇੱਕ ਤਾਕਤਵਰ ਸਮਾਜਵਾਦੀ ਖੇਮਾ ਹੋਂਦ ਵਿੱਚ ਆਇਆ।

ਸੋਵੀਅਤ ਸੰਘ ਦੀਆਂ ਇਹਨਾਂ ਇਤਿਹਾਸਿਕ ਆਰਥਿਕ-ਸਿਆਸੀ ਪ੍ਰਾਪਤੀਆਂ ਦੀ ਇੱਕੋ-ਇੱਕ ਤਾਕਤ ਸਟਾਲਿਨ ਦੀ ਅਗਵਾਈ ਅਤੇ ਸੋਵੀਅਤ ਕਮਿਊਨਿਸਟ ਪਾਰਟੀ ਦੀ ਅਗਵਾਈ 'ਚ ਸੋਵੀਅਤ ਜਨਤਾ ਦੁਆਰਾ ਖੜ੍ਹੇ ਕੀਤੇ ਗਏ ਸਮਾਜਵਾਦ ਵਿੱਚ ਨਿਹਿਤ ਸੀ। ਦੂਜੀ ਸੰਸਾਰ ਜੰਗ ਦੇ ਨਤੀਜਿਆਂ ਦੇ ਪਰਿਪੇਖ ਵਿੱਚ ਵੀ ਸੋਚਿਆ ਜਾ ਸਕਦਾ ਹੈ ਕਿ ਸਾਮਰਾਜਵਾਦੀ ਘੇਰੇਬੰਦੀ ਵਿੱਚ ਇੱਕਲੇ ਖੜ੍ਹੇ ਪਛੜੀਆਂ ਪੈਦਾਵਾਰੀ ਸ਼ਕਤੀਆਂ ਵਾਲੇ ਦੇਸ਼ ਵਿੱਚ ਸਮਾਜਵਾਦ ਦੀ ਉਸਾਰੀ ਕਿੰਨੀ ਵੱਡੀ ਚੁਣੌਤੀ ਸੀ। ਖੇਤੀ ਦੀ ਕੀਮਤ 'ਤੇ ਵੱਡੇ ਉਦਯੋਗਾਂ ਦੇ ਵਿਕਾਸ ਅਤੇ ਤੇਜੀ ਨਾਲ ਸਮੂਹੀਕਰਨ ਦੀਆਂ ਕੀ ਫੌਰੀ ਜ਼ਰੂਰਤਾਂ ਅਤੇ ਮਜਬੂਰੀਆਂ ਸਨ ਅਤੇ ਕਿਨ੍ਹਾਂ ਫੌਰੀ ਸੰਕਟਾਂ ਦੇ ਲਗਾਤਾਰ ਦਬਾਅ ਨੇ ਸਟਾਲਿਨ ਨੂੰ ਸਮਾਜਵਾਦ ਦੀਆਂ ਬੁਨਿਆਦੀ ਅਤੇ ਦੂਰਰਸ ਸਮੱਸਿਆਵਾਂ 'ਤੇ ਸੋਚਣ ਦਾ ਸਮਾਂ ਹੀ ਨਹੀਂ ਦਿੱਤਾ।

ਸਟਾਲਿਨ ਦੀ ਜੇਕਰ ਕੋਈ ਬੁਨਿਆਦੀ ਸਿਧਾਂਤਕ ਗਲਤੀ ਸੀ ਜਿਸਨੇ ਸੋਵੀਅਤ ਰੂਸ 'ਚ ਅਤੇ ਪੂਰੀ ਦੁਨੀਆਂ 'ਚ ਮਜ਼ਦੂਰ ਲਹਿਰਾਂ 'ਤੇ ਮਹੱਤਵਪੂਰਨ ਉਲਟ ਅਸਰ ਪਾਇਆ, ਤਾਂ ਉਹ ਇੱਕ ਹੀ ਸੀ। ਉਹ ਗਲਤੀ ਇਹ ਸੀ ਕਿ ਸਟਾਲਿਨ ਤਜ਼ਰਬੇ ਅਤੇ ਵਿਵਹਾਰਿਕ ਪੱਧਰ 'ਤੇ ਲਗਾਤਾਰ ਜਮਾਤੀ ਸੰਘਰਸ਼ ਚਲਾਉਂਦੇ ਹੋਏ ਵੀ ਸਮਾਜਵਾਦੀ ਸਮਾਜ 'ਚ ਜਮਾਤੀ ਸੰਘਰਸ਼ਾਂ ਦੇ ਖਾਸੇ ਅਤੇ ਉਸ ਦੇ ਬੁਨਿਆਦੀ ਨਿਯਮਾਂ ਨੂੰ ਨਹੀਂ ਸਮਝ ਸਕੇ ਅਤੇ ਇਸ ਗਲਤੀ ਦਾ ਵਿਕਸਿਤ ਰੂਪ ਇਹ ਸੀ ਕਿ ਨਵੰਬਰ 1936 ਵਿਚ ਸੋਵੀਅਤਾਂ ਦੀ ਸੱਤਵੀਂ ਕਾਂਗਰਸ ਵਿਚ ਸੋਵੀਅਤ ਸੰਘ 'ਚ ਸੰਵਿਧਾਨ ਦੇ ਖਰੜੇ 'ਤੇ ਪੇਸ਼ ਆਪਣੀ ਰਿਪੋਰਟ ਵਿਚ ਉਹਨਾਂ ਨੇ ਇਹ ਧਾਰਨਾ ਪੇਸ਼ ਕੀਤੀ ਕਿ 1924-36 ਦੇ ਦੌਰਾਨ ਸੋਵੀਅਤ ਰੂਸ 'ਚ ਪੈਦਾਵਾਰ ਦੇ ਸੰਬੰਧਾਂ ਅਤੇ ਵਟਾਂਦਰੇ ਦੀ ਕਾਨੂੰਨੀ ਨਿੱਜੀ ਮਾਲਕੀ ਦਾ ਖਾਤਮਾ ਅਤੇ ਸਮਾਜਵਾਦੀ ਮਾਲਕੀ ਦੇ ਕਾਇਮ ਹੋਣ ਦੇ ਬਾਅਦ ਜਮਾਤਾਂ ਵਿਚਲੀਆਂ ਆਰਥਿਕ ਅਤੇ ਸਿਆਸੀ ਵਿਰੋਧਤਾਈਆਂ ਹੁਣ "ਘੱਟ ਰਹੀਆਂ ਹਨ ਅਤੇ ਖ਼ਤਮ ਹੋ ਰਹੀਆਂ ਹਨ।" ਵਿਕਸਿਤ ਸਮਾਜਵਾਦੀ ਸੰਬੰਧਾਂ ਅਤੇ ਪਛੜੀਆਂ ਪੈਦਾਵਾਰੀ ਸ਼ਕਤੀਆਂ ਵਿਚ ਵਿਰੋਧਤਾਈ ਹੁਣ ਸੋਵੀਅਤ ਸਮਾਜ ਦੀ ਮੁੱਖ ਵਿਰੋਧਤਾਈ ਬਣ ਗਈ ਹੈ।

ਇਸ ਗਲਤ ਧਾਰਨਾ ਦਾ ਵਿਸ਼ਲੇਸ਼ਣ ਕਰਦੇ ਹੋਏ ਅਸੀਂ ਪਹਿਲਾਂ ਵੀ ਦੱਸ ਚੁੱਕੇ ਹਾਂ ਕਿ ਮਾਲਕੀ ਦੇ ਕਨੂੰਨੀ ਰੂਪਾਂ 'ਚ ਸਿਰਫ਼ ਤਬਦੀਲੀ ਹੀ ਜਮਾਤਾਂ ਅਤੇ ਜਮਾਤੀ ਸੰਘਰਸ਼ਾਂ ਦੀ ਹੋਂਦ ਦੀਆਂ ਹਾਲਤਾਂ ਨੂੰ ਖ਼ਤਮ ਨਹੀਂ ਕਰ ਦਿੰਦੀ ਅਤੇ ਇਹ ਹਾਲਤਾਂ ਪੈਦਾਵਾਰੀ ਸੰਬੰਧਾਂ ਵਿਚ ਵਾਧੂ ਕਦਰ ਹੜੱਪਣ ਦੀ ਸਮਾਜਿਕ ਪ੍ਰਕ੍ਰਿਆ ਦੇ ਰੂਪਾਂ ਨਾਲ ਜੁੜੀਆਂ ਹੋਈਆਂ ਹਨ। ਸਟਾਲਿਨ ਦਾ ਮੰਨਣਾ ਸੀ ਕਿ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਜ਼ਰੂਰਤ ਹੁਣ ਸਿਰਫ਼ ਸਾਮਰਾਜਵਾਦੀ ਘੇਰੇਬੰਦੀ, ਭੰਨ-ਤੋੜ ਅਤੇ ਸਾਮਰਾਜਵਾਦ ਦੇ ਏਜੰਟਾਂ ਵਿਰੁੱਧ ਹੀ ਰਹਿ ਗਈ ਹੈ। ਪਰ ਇਹ ਵੀ ਸਹੀ ਹੈ ਕਿ 1936 ਦੇ ਬਾਅਦ ਵੀ ਸਟਾਲਿਨ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦਾ ਇਸਤੇਮਾਲ ਸਿਰਫ਼ ਬਾਹਰੀ ਖ਼ਤਰਿਆਂ ਦੇ ਵਿਰੁੱਧ ਹੀ ਨਹੀਂ ਸਗੋਂ ਸਮਾਜਵਾਦ ਵਿਰੋਧੀ ਅੰਦਰੂਨੀ ਤਾਕਤਾਂ ਦੇ ਵਿਰੁੱਧ ਵੀ ਲਗਾਤਾਰ ਕੀਤਾ, ਮਤਲਬ ਕਿ ਤਜ਼ਰਬੇ ਅਤੇ ਵਿਵਹਾਰ 'ਚ ਧਰਾਤਲ 'ਤੇ ਉਹਨਾਂ ਨੇ ਜਮਾਤੀ

ਸੰਘਰਸ਼ ਜਾਰੀ ਰੱਖਿਆ। ਪਰ ਸਮਾਜਵਾਦੀ ਤਬਦੀਲੀ ਦੇ ਖਾਸੇ ਅਤੇ ਨਿਯਮਾਂ ਦੀ ਤਰਕਸਗੰਤ ਸਮਝ ਦੀ ਅਣਹੋਂਦ ਵਿਚ ਉਹ ਸਮਾਜਵਾਦ ਵਿਰੋਧੀ ਤੱਤਾਂ ਨੂੰ ਅਤੀਤ ਦੀ ਰਹਿੰਦ-ਖੂੰਹਦ ਜਾਂ ਸਿਰਫ਼ ਸਾਮਰਾਜਵਾਦ ਦੇ ਏਜੰਟ ਸਮਝਦੇ ਰਹੇ। ਸਮਾਜਵਾਦੀ ਸਮਾਜ ਦੇ ਆਰਥਿਕ ਆਧਾਰ 'ਚੋਂ ਨਵੇਂ ਬੁਰਜੂਆ ਤੱਤਾਂ ਦੇ ਪੈਦਾ ਹੋਣ ਦੀ ਪ੍ਰਕ੍ਰਿਆ ਨੂੰ ਉਹ ਸਮਝ ਨਹੀਂ ਸਕੇ। ਇਸੇ ਕਾਰਨ ਉਹਨਾਂ ਦਾ ਅਨੁਭਵਵਾਦੀ-ਵਿਵਹਾਰਿਕ ਜਮਾਤੀ ਸੰਘਰਸ਼ ਤਰਕਸੰਗਤ ਸਮਝ ਨਾਲ ਸੰਚਾਲਿਤ,ਸਰਵਪੱਖੀ ਜਮਾਤੀ ਸੰਘਰਸ਼ ਨਹੀਂ ਬਣ ਸਕਿਆ ਅਤੇ ਉਹ ਇਹ ਨਹੀਂ ਸਮਝ ਸਕੇ ਕਿ ਲਗਾਤਾਰ ਇਨਕਲਾਬਾਂ ਤੋਂ ਬਿਨਾਂ ਅਜਿਹੇ ਬੁਰਜੂਆ ਤੱਤ ਸਮਾਜਵਾਦ ਅੰਦਰ ਪੈਦਾ ਹੁੰਦੇ ਹੀ ਰਹਿਣਗੇ ਅਤੇ ਉਹਨਾਂ ਦਾ ਦਮਨ ਜਾਂ ਸਫ਼ਾਇਆ ਸਿਰਫ਼ ਫੌਰੀ ਕਾਰਵਾਈ ਹੀ ਹੋ ਸਕਦੀ ਹੈ, ਕੋਈ ਸਥਾਈ ਹੱਲ ਨਹੀਂ। ਜ਼ਾਹਿਰਾ ਤੌਰ 'ਤੇ ਆਪਣੀ ਇਸੇ ਧਾਰਨਾ 'ਤੇ ਚੱਲਦੇ ਹੋਏ ਸਟਾਲਿਨ ਆਧਾਰ ਤੋਂ ਬਿਨਾਂ ਉੱਚ ਉਸਾਰ ਵਿਚ ਨਿਹਿਤ ਪੂੰਜੀਵਾਦੀ ਮੁੜ ਬਹਾਲੀ ਦੇ ਖ਼ਤਰਿਆਂ ਨੂੰ ਅਤੇ ਉੱਚ ਉਸਾਰ 'ਚ ਇਨਕਲਾਬ ਦੀ ਜ਼ਰੂਰਤ ਨੂੰ ਵੀ ਨਹੀਂ ਪਹਿਚਾਣ ਸਕੇ। ਸੰਭਵ ਹੈ ਕਿ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ 'ਤੇ ਜ਼ਿਆਦਾ ਜ਼ੋਰ ਦੇਣ ਅਤੇ ਉਸ ਨੂੰ ਸਮਾਜਵਾਦ ਦੀ ਮੂਲ ਪ੍ਰੇਰਕ ਤਾਕਤ ਮੰਨਣ ਦਾ ਇਕ ਤਾਰਕਿਕ ਕਾਰਨ ਇਹ ਸੀ ਕਿ ਸਟਾਲਿਨ ਦਾ ਜੋਰ ਤਕਨੀਕ 'ਤੇ ਜ਼ਰੂਰਤ ਤੋਂ ਜ਼ਿਆਦਾ ਅਤੇ ਮਨੁੱਖ 'ਤੇ ਘੱਟ ਸੀ। ਨਾਲ ਹੀ ਮੂਲ ਤੌਰ 'ਤੇ ਇਸੇ ਕਾਰਨ ਸਟਾਲਿਨ ਪਾਰਟੀ ਅੰਦਰ ਜਾਰੀ ਦੋ ਲਾਈਨਾਂ ਦੇ ਸੰਘਰਸ਼ ਨੂੰ ਸਮਾਜ 'ਚ ਹੀ ਜਾਰੀ ਜਮਾਤੀ ਸੰਘਰਸ਼ ਦੇ ਹੀ ਇਕ ਰੂਪ ਅਤੇ ਵਿਸਥਾਰ ਦੇ ਰੂਪ 'ਚ ਨਹੀਂ ਦੇਖ ਸਕੇ। ਸਮਾਜਵਾਦ ਦੇ ਦੌਰ ਵਿੱਚ ਪਾਰਟੀ ਦੇ ਪ੍ਰੋਲੇਤਾਰੀ ਚਰਿੱਤਰ ਦੀ ਰੱਖਿਆ ਲਈ ਜਨਤਾ ਨਾਲ ਲਗਾਤਾਰ ਉਸ ਦਾ ਸਜੀਵ ਸੰਪਰਕ ਬਣਾਏ ਰੱਖਣ ਅਤੇ ਜਨਤਾ ਤੋਂ ਪਾਰਟੀ ਦੇ ਸਿੱਖਣ ਦੇ ਤਰਕਸੰਗਤ ਰੂਪਾਂ ਨੂੰ ਵਿਕਸਿਤ ਨਹੀਂ ਕਰ ਸਕੇ ਅਤੇ ਰਾਜ ਸੱਤ੍ਹਾ ਅਤੇ ਪ੍ਰਬੰਧ ਦੇ ਕੰਮਾਂ 'ਚ ਸਮਾਜਵਾਦੀ ਚੇਤਨਾ ਦੇ ਵਿਕਸਿਤ ਹੁੰਦੇ ਜਾਣ ਦੇ ਨਾਲ ਹੀ ਮਜ਼ਦੂਰ ਜਮਾਤ ਅਤੇ ਮਿਹਨਤਕਸ਼ ਅਵਾਮ ਦੀ ਲਗਾਤਾਰ ਵੱਧਦੀ ਹਿੱਸੇਦਾਰੀ ਨੂੰ ਨਿਸ਼ਚਿਤ ਕਰਨ ਦੇ ਸਪੱਸ਼ਟ ਤੌਰ ਤਰੀਕੇ ਨਹੀਂ ਲੱਭ ਸਕੇ। ਇਸ ਤਰਾਂ ਸਟਾਲਿਨ ਦੀ ਇਸ ਗੰਭੀਰ ਸਿਧਾਂਤਕ ਭੁੱਲ ਨੇ ਪੱਧਤੀ,ਪ੍ਰਕ੍ਰਿਆ ਅਤੇ ਨਤੀਜਿਆਂ ਦੇ ਧਰਾਤਲ 'ਤੇ ਸਮਾਜਵਾਦੀ ਇਨਕਲਾਬ 'ਤੇ ਉਲਟ ਪ੍ਰਭਾਵ ਛੱਡਿਆ ਅਤੇ ਉਹ ਸਰਵਪੱਖੀ ਅਤੇ ਨਿਰੰਤਰ ਇਨਕਲਾਬਾਂ ਦੁਆਰਾ ਪੂੰਜੀਵਾਦ ਦੇ ਖਾਤਮੇ ਅਤੇ ਸਮਾਜਵਾਦ ਨੂੰ ਗੁਣਾਤਮਕ ਰੂਪ 'ਚ ਅੱਗੇ ਵੱਲ ਗਤੀ ਦੇਣ 'ਚ ਸਫ਼ਲ ਨਹੀਂ ਹੋ ਸਕੇ। ਪਰ ਸਟਾਲਿਨ ਦੀ ਇਸ ਮੁੱਖ ਸਿਧਾਂਤਕ ਗਲਤੀ ਨੂੰ ਵੀ ਉਸ ਸਮੇਂ ਦੀਆਂ ਬਾਹਰਮੁੱਖੀ ਸੀਮਾਵਾਂ-ਸਮੱਸਿਆਵਾਂ ਦੀ ਪਿੱਠ ਭੂਮੀ 'ਚ ਰੱਖ ਕੇ ਦੇਖਣ ਦੇ ਬਾਅਦ ਹੀ ਅਸੀਂ ਇਤਿਹਾਸ ਨਾਲ ਨਿਆਂ ਕਰ ਸਕਾਂਗੇ ਅਤੇ ਸਹੀ ਨਤੀਜੇ ਕੱਢ ਸਕਾਂਗੇ, ਨਹੀਂ ਤਾਂ ਮੁਕਤ ਚਿੰਤਕਾਂ ਦੀ ਗੈਰ ਜਿੰਮੇਦਾਰਾਨਾ ਅਤੇ ਬਚਕਾਨਾ ਪਹੁੰਚ ਦਾ ਸ਼ਿਕਾਰ ਅਤੇ ਕੂੜ-ਪ੍ਰਚਾਰ ਦੇ ਪ੍ਰਭਾਵ ਤੋਂ ਬਚ ਸਕਣਾ ਮੁਸ਼ਕਿਲ ਹੋਵੇਗਾ।

ਆਪਣੀ ਇਸ ਗੰਭੀਰ ਸਿਧਾਂਤਕ ਗਲਤੀ ਦੇ ਬਾਵਜੂਦ ਵੀ ਸੰਸਾਰ ਮਜ਼ਦੂਰ ਜਮਾਤ ਲਈ ਸਟਾਲਿਨ ਦੀ ਦੇਣ ਮਹਾਨ ਹੈ। ਉਹ ਮਹਾਨ ਪ੍ਰੋਲੇਤਾਰੀ ਇਨਕਲਾਬੀ ਸਨ,

ਜਿਨ੍ਹਾਂ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਕਦੇ ਨਹੀਂ ਛੱਡਿਆ। ਭਾਵੇਂ ਕਿ ਉਹ ਸਮਾਜਵਾਦ ਨੂੰ ਇਕ ਪੜਾਅ ਤੋਂ ਅਗੇ ਨਹੀਂ ਲਿਜਾ ਸਕੇ, ਪਰ ਨਿੱਜੀ ਮਾਲਕੀ ਦੇ ਕਾਨੂੰਨੀ ਰੂਪਾਂ ਦਾ ਖ਼ਾਤਮਾ ਅਤੇ ਕੇਂਦਰੀਕ੍ਰਿਤ ਸਮਾਜਵਾਦੀ ਯੋਜਨਾਬੰਦੀ ਦਾ ਜੋ ਕੰਮ ਉਹਨਾਂ ਨੇ ਕੀਤਾ ਉਹ ਬਿਲਕੁਲ ਸਹੀ ਅਤੇ ਸਮਾਜਵਾਦ ਨੂੰ ਅੱਗੇ ਲਿਜਾਣ ਦੀ ਲਾਜ਼ਮੀ ਪੂਰਵ ਸ਼ਰਤ ਸੀ। ਇਨ੍ਹਾਂ ਕਦਮਾਂ ਦੇ ਨਤੀਜੇ ਵਜੋਂ ਅਤੇ ਇਸਦੇ ਅਨੁਸਾਰੀ ਸਮਾਜਿਕ-ਸੱਭਿਆਚਾਰਕ-ਸਿਆਸੀ ਨੀਤੀਆਂ ਦੇ ਨਤੀਜੇ ਵਜੋਂ ਮਜ਼ਦੂਰ ਜਮਾਤ ਦੀ ਸੱਤ੍ਹਾ ਦਾ ਭੌਤਿਕ ਆਧਾਰ ਮਜ਼ਬੂਤ ਅਤੇ ਵਿਸਥਾਰਤ ਹੋਇਆ। ਕਿਓਂਕਿ ਉਹਨਾਂ ਦੀ ਜ਼ਿੰਦਗੀ ਦੌਰਾਨ ਮਜ਼ਦੂਰ ਜਮਾਤ ਦੇ ਹੱਥਾਂ 'ਚ ਸਿਆਸੀ ਸੱਤ੍ਹਾ ਮਜ਼ਬੂਤੀ ਨਾਲ ਕਾਇਮ ਸੀ ਅਤੇ ਮਾਲਕੀ ਦਾ ਸਮਾਜਵਾਦੀ ਰੂਪਾਂਤਰਣ ਅਤੇ ਸਮਾਜਵਾਦੀ ਯੋਜਨਾਬੰਦੀ ਪੱਕੇ ਪੈਰੀਂ ਹੋ ਚੁੱਕੀ ਸੀ ਇਸ ਲਈ ਗਲਤੀਆਂ ਨੂੰ ਦੂਰ ਕਰਕੇ ਨਿਰੰਤਰ ਇਨਕਲਾਬਾਂ ਦੁਆਰਾ ਸਮਾਜਵਾਦ ਨੂੰ ਅੱਗੇ ਲਿਜਾਣ ਦਾ ਰਸਤਾ ਖੁੱਲ੍ਹਿਆ ਹੋਇਆ ਸੀ, ਭਾਵੇਂ ਪੂੰਜੀਵਾਦੀ ਮੁੜ ਬਹਾਲੀ ਲਈ ਬੁਰਜੂਆਜ਼ੀ ਵੀ ਆਪਣੀ ਤਾਕਤ ਕਾਫ਼ੀ ਹੱਦ ਤੱਕ ਜੱਥੇਬੰਦ ਕਰ ਚੁੱਕੀ ਸੀ। ਇਸ ਸੰਦਰਭ 'ਚ ਮਹੱਤਵਪੂਰਨ ਤੱਤਾਂ ਦੀ ਅਣਦੇਖੀ ਕਦੇ ਨਹੀਂ ਕੀਤੀ ਜਾਣੀ ਚਾਹੀਦੀ ਕਿ ਦੂਜੀ ਸੰਸਾਰ ਜੰਗ ਦੇ ਬਾਅਦ ਜ਼ਿਆਦਾ ਤੇਜ਼ ਗਤੀ ਨਾਲ, ਸੋਵੀਅਤ ਰੂਸ ਆਪਣੇ ਅਰਥਚਾਰੇ ਨੂੰ ਠੀਕ ਕਰਕੇ ਜਿਵੇਂ ਹੀ ਸਮਾਜਵਾਦੀ ਉਸਾਰੀ ਦੇ ਕੰਮ 'ਚ ਰੁੱਝਿਆ ਅਤੇ ਵੱਖ-ਵੱਖ ਕੌਮੀ ਕੌਮਾਂਤਰੀ ਸਮੱਸਿਆਵਾਂ ਦੇ ਬਾਵਜੂਦ, ਮੁਕਾਬਲਤਨ ਮਜ਼ਬੂਤ ਸਥਿਤੀ 'ਚ ਜਿਵੇਂ ਹੀ ਸਟਾਲਿਨ ਨੂੰ ਸਮਾਜਵਾਦ ਦੀਆਂ ਦੂਰਰਸ ਨੀਤੀਆਂ ਅਤੇ ਬੀਤੇ ਦੇ ਨਿਚੋੜ ਬਾਰੇ ਸੋਚਣ ਦਾ ਮੌਕਾ ਮਿਲਿਆ, ਉਵੇਂ ਹੀ ਉਹਨਾਂ ਨੇ ਆਪਣੀ ਉਪਰੋਕਤ ਸਿਧਾਂਤਕ ਗਲਤੀ ਨੂੰ ਸੁਧਾਰਨ ਦੀ ਦਿਸ਼ਾ 'ਚ ਸੋਚਣਾ ਸ਼ੁਰੂ ਕਰ ਦਿੱਤਾ ਸੀ। 1952 'ਚ ਆਪਣੀ ਕਿਤਾਬ **'ਸੋਵੀਅਤ ਸੰਘ 'ਚ ਸਮਾਜਵਾਦ ਦੀਆਂ ਆਰਥਿਕ ਸਮੱਸਿਆਵਾਂ ''** ਵਿਚ ਉਹਨਾਂ ਨੇ ਸਪੱਸ਼ਟ ਲਿਖਿਆ ਕਿ ਸੋਵੀਅਤ ਸਮਾਜ 'ਚ ਜਿਣਸ ਪੈਦਾਵਾਰ ਦਾ ਢਾਂਚਾ ਮੌਜੂਦ ਹੈ ਅਤੇ ਇਸੇ ਦੇ ਅਨੁਰੂਪ ਕਦਰ ਦੇ ਨਿਯਮ ਕੰਮ ਕਰ ਰਹੇ ਹਨ। ਇਹ ਇਕ ਤਰ੍ਹਾਂ ਨਾਲ ਸੋਵੀਅਤ ਸਮਾਜ ਵਿਚ ਬੁਰਜੂਆ ਤੱਤਾਂ ਦੀ ਹੋਂਦ ਨੂੰ ਵੀ ਪ੍ਰਵਾਨ ਕਰਨਾ ਸੀ ਜੋ ਸਟਾਲਿਨ ਦੇ 1936 ਦੇ ਗਲਤ ਸੂਤਰੀਕਰਨ ਦਾ ਨਿਖੇਧ ਸੀ ਅਤੇ ਸਮਾਜਵਾਦੀ ਸਮਾਜ ਵਿੱਚ ਜਮਾਤੀ ਸੰਘਰਸ਼ ਦੀ ਸਮੱਸਿਆ 'ਤੇ ਨਵੇਂ ਸਿਰੇ 'ਤੋਂ ਸੋਚਣ ਦੀ ਸ਼ੁਰੂਆਤ ਸੀ। ਨਾਲ ਹੀ ਇਹ ਤੱਥ ਵੀ ਵਰਨਣਯੋਗ ਹੈ ਕਿ ਆਪਣੇ ਆਖ਼ਰੀ ਦਿਨਾਂ ਵਿਚ ਸਟਾਲਿਨ ਪਾਰਟੀ 'ਚੋਂ ਬੁਰਜੂਆ ਤੱਤਾਂ ਨੂੰ ਕੱਢ ਕੇ ਬਾਹਰ ਕਰਨ ਦੀ ਤਿਆਰੀ 'ਚ ਇਕ ਵਾਰ ਫਿਰ ਲੱਗੇ ਹੋਏ ਸਨ।

ਆਪਣੀ ਉਪਰੋਕਤ ਗਲਤੀ ਦੇ ਬਾਵਜੂਦ ਸਟਾਲਿਨ ਨੇ ਸੱਚੀ ਕਮਿਊਨਿਸਟ ਭਾਵਨਾ ਅਤੇ ਪ੍ਰੋਲੇਤਾਰੀ ਜੁਝਾਰੂਪਣ ਦੇ ਨਾਲ ਪਾਰਟੀ ਅੰਦਰ ਪੂੰਜੀਵਾਦੀ-ਮੱਧਵਰਗੀ ਤੱਤਾਂ ਦੇ ਵਿਰੁੱਧ ਲਗਾਤਾਰ ਸੰਘਰਸ਼ ਚਲਾਇਆ ਅਤੇ ਥੱਲੇ ਤੋਂ ਕਈ ਤਰ੍ਹਾਂ ਦੇ ਅੰਦੋਲਨ ਚਲਾ ਕੇ ਮਜ਼ਦੂਰ ਸੱਤ੍ਹਾ ਨੂੰ ਸੁਨਿਸ਼ਚਿਤ ਅਤੇ ਮਜ਼ਬੂਤ ਬਣਾਇਆ। ਭੰਨਤੋੜ ਕਰਨ ਵਾਲੇ ਅਤੇ ਸਮਾਜਵਾਦ ਵਿਰੋਧੀ ਤੱਤਾਂ ਨੂੰ ਕੁਚਲਣ ਵਿਚ ਉਹਨਾਂ ਨੇ ਕੋਈ ਕਸਰ ਬਾਕੀ

ਨਾ ਛੱਡੀ ਅਤੇ ਇਸੇ ਨਾਲ ਉਹ ਸਾਮਰਾਜਵਾਦ ਅਤੇ ਫਾਸਿਜ਼ਮ ਉੱਤੇ ਸਮਾਜਵਾਦ ਦੀ ਜਿੱਤ ਨੂੰ ਸੁਨਿਸ਼ਚਿਤ ਕਰ ਸਕੇ। ਇਹੀ ਕਾਰਨ ਹੈ ਕਿ ਅੱਜ ਬੁਰਜੂਆਜ਼ੀ ਸਮਾਜਵਾਦ ਵਿਰੁੱਧ ਆਪਣੀ ਭੰਡੀ ਪ੍ਰਚਾਰ ਮੁਹਿੰਮ ਵਿੱਚ ਸਟਾਲਿਨ ਨੂੰ ਮੁੱਖ ਨਿਸ਼ਾਨਾ ਬਣਾਉਂਦੀ ਹੈ। ਇਹ ਮੁਲਾਂਕਣ ਸਹੀ ਹੈ ਕਿ ਸਮਾਜਵਾਦ ਦੇ ਦੁਸ਼ਮਣਾ ਨੂੰ ਕੁਚਲਣ ਦੀ ਪ੍ਰਕਿਰਿਆ ਵਿਚ ਜ਼ਬਰ ਦਾ ਦਾਇਰਾ ਜ਼ਰੂਰਤ ਤੋਂ ਵੱਡਾ ਹੋ ਗਿਆ ਸੀ, ਪਰ ਇਨਕਲਾਬ ਦੀ ਪ੍ਰਕ੍ਰਿਆ 'ਚ ਅਜਿਹੀਆਂ ਗਲਤੀਆਂ ਹਜ਼ਾਰ ਵਾਰ ਮੁਆਫ਼ ਹਨ। ਸਮਾਜਵਾਦ ਵਿਰੋਧੀ ਤੱਤਾਂ ਦੀ ਸਹੀ ਪਛਾਣ ਦਾ ਸਿਧਾਂਤ ਅਤੇ ਉਹਨਾਂ ਵਿਰੁੱਧ ਸੰਘਰਸ਼ ਦੇ ਸਿਧਾਂਤ ਦਾ ਮੌਜੂਦ ਨਾ ਹੋਣਾ ਅਤੇ ਉਸ ਨੂੰ ਵਿਕਸਿਤ ਨਾ ਕਰ ਸਕਣ ਦੀ ਸਥਿਤੀ 'ਚ ਇਹ ਗਲਤੀਆਂ ਹੋਣੀਆਂ ਹੀ ਸਨ। ਪਰ ਦੁਸ਼ਮਣਾਂ ਨੂੰ ਕੁਚਲ ਦੇਣ ਦੀ ਇਹ ਨੀਤੀ ਜੇਕਰ ਸਟਾਲਿਨ ਨੇ ਨਾ ਅਪਣਾਈ ਹੁੰਦੀ ਤਾਂ ਫਾਸਿਜ਼ਮ ਵਿਰੋਧੀ ਸੰਘਰਸ਼ ਵਿੱਚ ਸਮਾਜਵਾਦ ਦੀ ਜਿੱਤ ਨਿਸ਼ਚਿਤ ਨਾ ਹੋ ਸਕਦੀ, ਇਹ ਬੁਰਜੂਆ ਇਤਿਹਾਸਕਾਰ ਵੀ ਮੰਨਦੇ ਹਨ।

ਇਹੀ ਕਾਰਨ ਹੈ ਕਿ ਸਟਾਲਿਨ ਦੀ ਪੂਰੀ ਜ਼ਿੰਦਗੀ ਵਿਚ ਕਿਰਤ ਦੇ ਪ੍ਰਤੀ ਲੋਕਾਂ ਦਾ ਉਤਸ਼ਾਹ, ਉਹਨਾਂ ਦੀ ਸਮੂਹਿਕ ਪਹਿਲਕਦਮੀ ਅਤੇ ਮਜ਼ਦੂਰ ਜਮਾਤ ਦੇ ਰਾਜ ਨਾਲ ਉਹਨਾਂ ਦੀ ਇੱਕਰੂਪਤਾ ਲਗਾਤਾਰ ਬਣੀ ਰਹੀ ਅਤੇ ਅਨੇਕ ਰੂਪਾਂ 'ਚ ਪ੍ਰਗਟ ਹੁੰਦੀ ਰਹੀ। ਅਜਿਹਾ ਪਹਿਲਾ ਪ੍ਰਗਟਾਵਾ 'ਸੁਬੋਤਨਿਕਾਂ' ਦੇ ਰੂਪ 'ਚ ਘਰੇਲੂ ਜੰਗ ਦੇ ਦੌਰਾਨ ਹੀ ਸਾਹਮਣੇ ਆਇਆ ਸੀ। ਇਹੀ ਭਾਵਨਾ ਪਹਿਲੀ ਪੰਜ ਸਾਲਾ ਯੋਜਨਾ ਦੇ ਦੌਰਾਨ 'ਵਾਸਕ੍ਰੇਨਿਕ' (ਉਦਯੋਗੀਕਰਨ ਦੇ ਦੌਰਾਨ ਸਵੈ-ਇੱਛਾ ਨਾਲ ਓਵਰ ਟਾਈਮ) ਦੇ ਰੂਪ 'ਚ ਅਤੇ 'ਤੂਫ਼ਾਨੀ ਕੰਮ ਟੋਲੀ' (shock work team) ਅੰਦੋਲਨ ਦੇ ਰੂਪ 'ਚ ਅਤੇ ਫਿਰ 1935 ਵਿਚ 'ਸਤਾਖ਼ਾਨੋਵ' ਅੰਦੋਲਨ ਅਤੇ 'ਪਬਲਿਕ ਟੱਗ ਬੋਟ' ਦੀ ਘਟਨਾ ਦੇ ਰੂਪ 'ਚ ਸਾਹਮਣੇ ਆਈ। ਸਮਾਜ-ਵਿਕਾਸ ਦੀ ਇਸ ਦਿਸ਼ਾ ਨੂੰ ਮੋੜਨ ਵਿੱਚ ਅਤੇ ਪੂੰਜੀਵਾਦ ਦੀ ਮੁੜ ਬਹਾਲੀ ਦੀ ਸ਼ੁਰੂਆਤ ਕਰ ਸਕਣ ਵਿੱਚ ਬੁਰਜੂਆਜ਼ੀ ਸਟਾਲਿਨ ਦੇ ਬਾਅਦ ਹੀ ਸਫ਼ਲ ਹੋ ਸਕੀ।

ਸੋਵੀਅਤ ਰੂਸ 'ਚ ਇਤਿਹਾਸ ਦੇ ਪਹਿਲੇ ਸਮਾਜਵਾਦੀ ਪ੍ਰਯੋਗਾਂ ਦੀਆਂ ਸਫ਼ਲਤਾਵਾਂ-ਅਸਫ਼ਲਤਾਵਾਂ, ਇਹਨਾਂ ਹੀ ਹਾਂ ਪੱਖੀ-ਨਾ ਪੱਖੀ ਸਾਕਾਰਤਮਕ-ਨਾਕਾਰਾਤਮਕ ਤਜ਼ਰਬਿਆਂ ਦੇ ਸੰਪੂਰਨ ਅਧਿਐਨ ਵਿਸ਼ਲੇਸ਼ਣ ਨਿਚੋੜ ਦੇ ਬਾਅਦ ਅਤੇ ਇਸੇ ਪਰਿਪੇਖ ਵਿਚ ਚੀਨ 'ਚ ਸਮਾਜਵਾਦੀ ਤਬਦੀਲੀ ਦੇ ਦੌਰਾਨ ਦੇ ਜਮਾਤੀ ਸੰਘਰਸ਼ਾਂ ਦੇ ਨਤੀਜਿਆਂ ਦੇ ਆਧਾਰ 'ਤੇ ਮਾਓ ਸਮਾਜਵਾਦੀ ਸਮਾਜ ਵਿਚ ਜਮਾਤੀ-ਵਿਰੋਧਤਾਈਆਂ ਨੂੰ ਭਾਲ ਸਕਣ ਵਿੱਚ, ਜਮਾਤੀ ਸੰਘਰਸ਼ ਨੂੰ ਸਹੀ ਢੰਗ ਨਾਲ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਅਧੀਨ ਸੰਚਾਲਿਤ ਕਰਨ ਦੇ ਨਿਯਮ ਅਤੇ ਢੰਗ ਤਰੀਕੇ ਲੱਭਣ ਵਿਚ ਸਫ਼ਲ ਹੋਏ। ਇਹਨਾਂ ਤਜ਼ਰਬਿਆਂ ਦੇ ਆਧਾਰ 'ਤੇ ਪਾਰਟੀ ਅੰਦਰ ਹੇਠਲੀ ਇਕਾਈ ਤੋਂ ਲੈ ਕੇ ਪੌਲਿਟ-ਬਿਊਰੋ ਤੱਕ 'ਚ ਮੌਜੂਦ ਪੂੰਜੀਵਾਦੀ ਰਾਹਗੀਰਾਂ ਦੀ ਅਤੇ ਰਾਜ ਅੰਦਰ, ਦੇਸ਼ ਦੀ ਛੋਟੀ ਆਰਥਿਕ ਇਕਾਈ ਅੰਦਰ ਅਤੇ ਸਿਖਿਆ ਅਤੇ ਸੱਭਿਆਚਾਰ ਦੇ ਖੇਤਰ 'ਚ ਮੌਜੂਦ ਅਤੇ ਵੱਧ-ਫੁੱਲ ਰਹੇ ਪੂੰਜੀਵਾਦੀ ਤੱਤਾਂ ਦੀ ਪਹਿਲੀ ਵਾਰ ਸਪੱਸ਼ਟ ਪਹਿਚਾਣ ਕਾਇਮ ਕੀਤੀ, ਉਹਨਾਂ ਵਿਰੁੱਧ ਇੱਕ ਸਰਵਪੱਖੀ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਨੂੰ

ਜਨਮ ਦਿੱਤਾ ਅਤੇ ਪੂੰਜੀਪਤੀਆਂ 'ਤੇ ਲਗਾਤਾਰ ਜਿੱਤ ਹਾਸਿਲ ਕਰਦੇ ਹੋਏ ਕਮਿਊਨਿਜ਼ਮ ਦੀ ਦਿਸ਼ਾ 'ਚ ਤਬਦੀਲੀ ਨੂੰ ਨਿਸ਼ਚਿਤ ਕਰਨ ਦੇ ਫਲਸਫੇ ਤੋਂ ਮਜ਼ਦੂਰ ਜਮਾਤ ਨੂੰ ਜਾਣੂ ਕਰਵਾਇਆ।

## ਮਾਓ-ਜ਼ੇ-ਤੁੰਗ ਦਾ ਸਮਾਜਿਕ ਪ੍ਰਯੋਗ, ਸਮਾਜਵਾਦ ਦੇ ਖਾਸੇ ਅਤੇ ਸਮੱਸਿਆਵਾਂ ਬਾਰੇ ਚਿੰਤਨ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ

ਸਮਾਜਵਾਦੀ ਸਮਾਜ 'ਚ ਜਮਾਤੀ ਸੰਘਰਸ਼ ਦਾ ਪੂਰਾ ਖਾਸਾ, ਪੂੰਜੀਵਾਦੀ ਮੁੜ ਬਹਾਲੀ ਦੇ ਸਾਰੇ ਅੰਦਰੂਨੀ ਖ਼ਤਰਿਆਂ ਅਤੇ ਉਸ ਨੂੰ ਰੋਕਣ ਦੇ ਸਫ਼ਲ ਢੰਗਾਂ ਦੀ ਸਮਝ ਤਕ ਮਾਓ ਕੁੱਝ ਦਿਨਾਂ ਜਾਂ ਕੁੱਝ ਸਾਲਾਂ ਵਿੱਚ ਨਹੀਂ ਪਹੁੰਚੇ। ਆਪਣੇ ਦੇਸ਼ ਵਿੱਚ ਠੋਸ ਤਜ਼ਰਬਿਆਂ ਦਾ ਅਧਿਐਨ ਕਰਦੇ ਹੋਏ ਅਤੇ ਸੋਵੀਅਤ ਸੰਘ ਦੇ ਪ੍ਰਯੋਗਾਂ ਤੋਂ ਕ੍ਰਮਵਾਰ ਉਸੇ ਪਰਿਪੇਖ 'ਚ ਨਤੀਜੇ ਕੱਢਦੇ ਹੋਏ ਉਹ 1966 ਤੱਕ-ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਸ਼ੁਰੂਆਤ ਦੇ ਸਮੇਂ ਤੱਕ, ਇਸ ਮੁਕਾਮ ਤੱਕ ਪਹੁੰਚੇ। ਪਰ ਇਹ ਪ੍ਰਕ੍ਰਿਆ ਕਿਸੇ ਨਾ ਕਿਸੇ ਰੂਪ 'ਚ 1949 ਤੋਂ ਪਹਿਲਾਂ ਹੀ ਜਾਰੀ ਸੀ ਅਤੇ 1949 ਵਿੱਚ ਮਜ਼ਦੂਰ ਜਮਾਤ ਦੇ ਹੱਥਾਂ 'ਚ ਸੱਤ੍ਹਾ ਆਉਣ ਦੇ ਤੁਰੰਤ ਬਾਅਦ ਹੀ ਇਸ ਦੀ ਠੋਸ ਰੂਪ ਵਿੱਚ ਸ਼ੁਰੂਆਤ ਹੋ ਚੁੱਕੀ ਸੀ। ਉਸ ਸਮੇਂ ਦੀਆਂ ਅਨੁਕੂਲ ਹਾਲਤਾਂ ਨੇ ਮਾਓ ਨੂੰ ਇਸ ਲਈ ਇਕ ਹੱਦ ਤੱਕ ਮੌਕਾ ਵੀ ਦਿੱਤਾ ਜਿਸਦੀ ਚਰਚਾ ਅਸੀਂ ਪਹਿਲਾਂ ਵੀ ਕਰ ਚੁਕੇ ਹਾਂ। ਸਭ ਤੋਂ ਜ਼ਿਆਦਾ, ਸੋਵੀਅਤ ਸੰਘ ਦੇ ਪਹਿਲੇ ਸਮਾਜਵਾਦੀ ਪ੍ਰਯੋਗਾਂ ਦਾ ਤਜਰਬਾ ਵੀ ਸਾਹਮਣੇ ਮੌਜੂਦ ਸੀ।

ਮਾਰਚ, 1949 ਵਿੱਚ ਹੀ ਜਦੋਂ ਚੀਨੀ ਇਨਕਲਾਬ ਨਵ ਜਮਹੂਰੀ ਇਨਕਲਾਬ ਦੇ ਪੜਾਅ ਤੋਂ ਸਮਾਜਵਾਦੀ ਇਨਕਲਾਬ ਵਿੱਚ ਦਾਖਲ ਹੋਣ ਵਾਲਾ ਸੀ, ਮਾਓ ਨੇ ਪਾਰਟੀ ਦੀ ਸੱਤਵੀਂ ਕੇਂਦਰੀ ਕਮੇਟੀ ਦੇ ਦੂਜੇ ਪੂਰਨ ਇਜਲਾਸ ਵਿੱਚ ਇਹ ਸਪੱਸ਼ਟ ਕੀਤਾ ਸੀ ਕਿ ਮਜ਼ਦੂਰ ਜਮਾਤ ਦੁਆਰਾ ਦੇਸ਼ ਭਰ ਵਿੱਚ ਸੱਤ੍ਹਾ 'ਤੇ ਅਧਿਕਾਰ ਕਰ ਲੈਣ ਦੇ ਬਾਅਦ ਵੀ ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਵਿੱਚਲੀ ਵਿਰੋਧਤਾਈ ਹੀ ਮੁੱਖ ਵਿਰੋਧਤਾਈ ਹੈ ਅਤੇ ਸੰਘਰਸ਼ ਹੁਣ ਵੀ ਰਾਜਸੱਤ੍ਹਾ ਦੇ ਸਵਾਲ 'ਤੇ ਹੀ ਕੇਂਦਰਤ ਹੈ। ਇਸ ਦੇ ਬਾਵਜੂਦ ਛੇਵੇਂ ਦਹਾਕੇ ਦੇ ਪਹਿਲੇ ਅੱਧ ਤੱਕ ਚੀਨ ਮੁੱਖ ਤੌਰ 'ਤੇ ਸੋਵੀਅਤ ਸੰਘ ਵਿੱਚ ਸਮਾਜਵਾਦੀ ਉਸਾਰੀ ਅਤੇ ਇਨਕਲਾਬ ਦੇ ਰਸਤਿਆਂ ਨੂੰ ਹੀ ਆਪਣਾ ਮਾਡਲ ਮੰਨਦਾ ਰਿਹਾ। ਸਮਾਜਵਾਦੀ ਸਮਾਜ 'ਚ ਜਮਾਤੀ ਸੰਘਰਸ਼ ਦੇ ਖਾਸੇ, ਕਿਸਾਨਾਂ ਦੀ ਕੀਮਤ 'ਤੇ ਆਰੰਭਿਕ ਸਮਾਜਵਾਦੀ ਪੂੰਜੀ ਸੰਗ੍ਰਹਿ ਦੀ ਸਮੱਸਿਆ, ਪਿੰਡਾਂ ਅਤੇ ਸ਼ਹਿਰਾਂ ਦੇ ਵਧਦੇ ਪਾੜੇ ਦੀ ਸਮੱਸਿਆ, ਬੁਰਜੂਆ ਅਧਿਕਾਰਾਂ ਦੀ ਸਮੱਸਿਆ, ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਤੇ ਜ਼ਿਆਦਾ ਜੋਰ ਦੇਣ ਦੀ ਗਲਤੀ ਆਦਿ ਦੇ ਬਾਰੇ 'ਚ ਸ਼ੁਰੂ ਤੋਂ ਹੀ ਸਪੱਸ਼ਟ ਸਮਝ ਨਹੀਂ ਸੀ। ਸ਼ੁਰੂ ਵਿੱਚ ਚੀਨ ਵਿੱਚ ਵੀ ਵੱਡੇ ਉਦਯੋਗਾਂ ਵਿੱਚ ਇੱਕ ਮੈਂਬਰੀ ਪ੍ਰਬੰਧਨ ਦੀ ਨੀਤੀ ਲਾਗੂ ਕੀਤੀ ਗਈ। ਵੱਧ ਤੋਂ ਵੱਧ ਕੇਂਦਰੀਕ੍ਰਿਤ ਯੋਜਨਾ ਬੰਦੀ ਦਾ ਪ੍ਰਬੰਧ ਸਥਾਪਿਤ ਕੀਤਾ ਗਿਆ। ਪਰ ਛੇਵੇਂ ਦਹਾਕੇ ਦੇ ਅੱਧ ਤੋਂ ਮਾਓ ਨੇ ਇਹਨਾਂ ਸਮੱਸਿਆਵਾਂ 'ਤੇ ਨਵੇਂ ਸਿਰੇ ਤੋਂ

ਸੋਚਣਾ, ਸੋਵੀਅਤ ਸੰਘ ਦੇ ਪ੍ਰਯੋਗਾਂ ਅਤੇ ਅਲੱਗ ਹਾਲਤਾਂ ਦਾ ਆਲੋਚਨਾਤਮਕ ਅਧਿਐਨ ਕਰਨਾ ਅਤੇ ਸਮਾਜਵਾਦੀ ਇਨਕਲਾਬ ਦੀਆਂ ਸਮੱਸਿਆਵਾਂ ’ਤੇ ਵਿਆਪਕ ਅਤੇ ਦੂਰਦਰਸ਼ੀ ਪਰਿਪੇਖ ’ਚ ਸੋਚਣਾ ਸ਼ੁਰੂ ਕਰ ਦਿੱਤਾ। ਕਾਰਖਾਨਿਆਂ ਦੇ ਇੱਕ ਮੈਂਬਰੀ ਪ੍ਰਬੰਧਨ ਦੀ ਥਾਂ ਤੇ ਪਾਰਟੀ ਦੀ ਭੂਮਿਕਾ ਅਤੇ ਮਜ਼ਦੂਰਾਂ ਦੀ ਸ਼ਮੂਲੀਅਤ ਵਧਾਉਣ ’ਤੇ ਜੋਰ ਦਿੱਤਾ ਜਾਣ ਲੱਗਿਆ। ਵੱਡੇ ਉਦਯੋਗਾਂ ਦੀ ਜਗ੍ਹਾਂ ਛੋਟੇ ਉਦਯੋਗਾਂ ਅਤੇ ਖੇਤੀ ਨੂੰ ਆਧਾਰ ਬਣਾਉਣ ਦੀ ਗੱਲ ਕੀਤੀ ਜਾਣ ਲੱਗੀ ਅਤੇ ਸੋਵੀਅਤ ਮਾਡਲ ਦੀ ਅੰਨ੍ਹੇਵਾਹ ਨਕਲ ਦੀ ਆਲੋਚਨਾ ਕੀਤੀ ਜਾਣ ਲੱਗੀ। ਚੀਨ ਵਰਗੇ ਪਛੜੀਆਂ ਪੈਦਾਵਾਰੀ ਸ਼ਕਤੀਆਂ ਅਤੇ ਬਹੁਗਿਣਤੀ ਕਿਸਾਨ ਆਬਾਦੀ ਵਾਲੇ ਦੇਸ਼ ਵਿੱਚ ਖੇਤੀ ਦੇ ਸਮਾਜਵਾਦੀ ਰੂਪਾਂਤਰਣ ਨੂੰ ਪਹਿਲ ਦੇਣਾ ਮਜ਼ਦੂਰ ਸੱਤ੍ਹਾ ਦੀ ਮਜ਼ਬੂਤੀ ਲਈ ਜ਼ਰੂਰੀ ਸਮਝਿਆ ਜਾਣ ਲੱਗਾ। ਮਾਓ ਨੇ ਇਸ ਦੌਰਾਨ ਮਜ਼ਦੂਰ-ਕਿਸਾਨ ਗੱਠਜੋੜ ’ਤੇ ਵਿਸ਼ੇਸ਼ ਜ਼ੋਰ ਦਿੱਤਾ, ਪਿੰਡਾਂ ਅਤੇ ਸ਼ਹਿਰਾਂ ਦੇ ਵੱਧਦੇ ਪਾੜੇ ਨੂੰ ਸਮਾਜਵਾਦ ਲਈ ਹਾਨੀਕਾਰਕ ਦੱਸਿਆ ਅਤੇ ‘ਪਹਿਲਾਂ ਤਕਨੀਕੀ ਵਿਕਾਸ ਅਤੇ ਫਿਰ ਸਮਾਜਵਾਦੀ ਰੁਪਾਂਤਰਣ’ ਦੀ ਸਮਝ ਨੂੰ ਗਲਤ ਦੱਸਿਆ। ਉਹਨਾਂ ਨੇ ਦੱਸਿਆ ਕਿ ਪਿੰਡਾਂ ਅਤੇ ਸ਼ਹਿਰਾਂ ਦਾ ਵੱਧਦਾ ਪਾੜਾ ਸਰੀਰਕ ਕਿਰਤ ਨੂੰ ਘਟੀਆ ਸਮਝਣ ਦੀ ਪ੍ਰਵਿਰਤੀ ਅਤੇ ਅਗਵਾਈ ਦੀ ਨੌਕਰਸ਼ਾਹਾਨਾ ਸ਼ੈਲੀ ਨੂੰ ਜਨਮ ਦੇ ਰਿਹਾ ਹੈ। ‘ਮਹਾਨ ਅੱਗੇ ਵੱਲ ਛਾਲ’ (Great leap forward)’ ਦੇ ਦੌਰਾਨ ਇਸ ਵਿਕਸਤ ਹੋ ਰਹੀ ਸਮਝ ਨੂੰ ਪ੍ਰਯੋਗਾਂ ’ਚ ਲਾਗੂ ਕਰਨ ਦਾ ਯਤਨ ਕੀਤਾ ਗਿਆ। ਜੁਲਾਈ 1955 ਵਿੱਚ ਮਾਓ ਨੇ ਇਸ ਗੱਲ ’ਤੇ ਜੋਰ ਦਿੱਤਾ ਕਿ ਪੇਂਡੂ ਅਤੇ ਸ਼ਹਿਰੀ ਖ਼ੇਤਰਾਂ ਦਾ ਸਮਾਜਵਾਦੀ ਵਿਕਾਸ ਇੱਕ-ਦੂਜੇ ਨਾਲ ਅੰਤਰ-ਸੰਬੰਧਿਤ ਹੈ,“**ਉਹ ਕਿਸੇ ਵੀ ਕੀਮਤ ’ਤੇ ਉਦਯੋਗ ਅਤੇ ਖੇਤੀ, ਸਮਾਜਵਾਦੀ ਉਦਯੋਗੀਕਰਨ ਅਤੇ ਖੇਤੀ ਦੇ ਸਮਾਜਵਾਦੀ ਰੁਪਾਂਤਰਣ ਨੂੰ ਦੋ ਅਲੱਗ-ਅਲੱਗ ਚੀਜ਼ਾਂ ਬਿਲਕੁਲ ਨਹੀਂ ਮੰਨ ਸਕਦੇ। ਕਿਸੇ ਵੀ ਤਰ੍ਹਾਂ ਇੱਕ ’ਤੇ ਜ਼ਿਆਦਾ ਜ਼ੋਰ ਦੇਣਾ ਅਤੇ ਦੂਜੇ ਨੂੰ ਨਜ਼ਰ-ਅੰਦਾਜ਼ਕਰਨ ਦਾ ਕੰਮ ਬਿਲਕੁਲ ਨਹੀਂ ਕਰ ਸਕਦੇ।**”(ਖੇਤੀ ਸਹਿਕਾਰਤਾ ਦੇ ਸਵਾਲ ’ਤੇ)। 1956 ਤੱਕ ਮਾਓ ਨੇ ਇਹਨਾਂ ਸਾਰੇ ਸਵਾਲਾਂ ਨੂੰ ਇਕੱਠਾ ਕਰਕੇ ਸਮਾਜਵਾਦ ਦੀਆਂ ਸਮੱਸਿਆਵਾਂ ਨੂੰ ਰੇਖਾਂਕਿਤ ਕਰਨਾ ਅਤੇ ਸਮਾਜਵਾਦ ਦੀ ਵਿਕਾਸ-ਰਣਨੀਤੀ ਦੇ ਰੂਪ ’ਚ ਉਸਦਾ ਹੱਲ ਪੇਸ਼ ਕਰਨਾ ਸ਼ੁਰੂ ਕਰ ਦਿੱਤਾ ਸੀ।

1956 ਤੱਕ ਚੀਨ ਵਿੱਚ ਖੇਤੀ, ਦਸਤਕਾਰੀ, ਵੱਡੇ ਉਦਯੋਗ ਅਤੇ ਵਪਾਰ ਦੇ ਖ਼ੇਤਰ ’ਚ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦੇ ਸਮਾਜਵਾਦੀ ਰੁਪਾਂਤਰਣ ਦਾ ਕੰਮ ਮੁੱਖ ਤੌਰ ’ਤੇ ਪੂਰਾ ਹੋ ਚੁੱਕਾ ਸੀ। ਇਸ ਮੁਕਾਮ ’ਤੇ ਪਹੁੰਚ ਕੇ ਸਮਾਜਵਾਦੀ ਇਨਕਲਾਬ ਨੂੰ ਅੱਗੇ ਲੈ ਜਾਣ ਦਾ ਕੰਮ ਠੋਸ ਰੂਪ ’ਚ ਇੱਕ ਦਮ ਸਾਹਮਣੇ ਖੜ੍ਹਾ ਸੀ। ਇਸ ਨੁਕਤੇ ’ਤੇ ਪਹੁੰਚ ਕੇ ਮਾਓ ਨੇ ਰੂਸ ’ਚ ਸਮਾਜਵਾਦੀ ਉਸਾਰੀ ਦੀਆਂ ਨੀਤੀਆਂ ਦਾ ਇੱਕ ਸੰਤੁਲਿਤ ਅਧਿਐਨ ਅਤੇ ਚੀਨ ’ਚ ਸਮਾਜਵਾਦੀ ਇਨਕਲਾਬ ਦੀ ਇੱਕ ਬਦਲਵੀਂ ਰਣਨੀਤੀ ਪੇਸ਼ ਕਰਨੀ ਸ਼ੁਰੂ ਕੀਤੀ। ਇਸ ਨਵੇਂ ਸ਼ੁਰੂਆਤੀ ਨੁਕਤੇ ਨੇ ‘ਦਸ ਮੁੱਖ ਸੰਬੰਧਾਂ ਦੇ ਬਾਰੇ ’ਚ’ ਸਿਰਲੇਖ ਹੇਠਲੇ ਲੇਖ ’ਚ ਸਪੱਸ਼ਟ ਸ਼ਕਲ ਅਖਤਿਆਰ ਕੀਤੀ ਜਿਸ ਵਿੱਚ ਮਾਓ ਨੇ ਵੱਡੇ ਉਦਯੋਗਾਂ ਨੂੰ ਪਹਿਲ ਦੇ ਕੇ ਅਤੇ ਵੱਖ-ਵੱਖ ਭਾਗਾਂ ਵਿੱਚ (ਪਹਿਲਾਂ ਭੌਤਿਕ ਤਰੱਕੀ ਅਤੇ

ਉਸਦੇ ਬਾਅਦ ਸਮਾਜਿਕ ਸੰਬੰਧਾਂ ਅਤੇ ਵਿਚਾਰਧਾਰਾ ਦਾ ਰੁਪਾਂਤਰਣ) ਵਿਕਾਸ ਦੀ ਰਣਨੀਤੀ ਨੂੰ ਰੱਦ ਕਰਦੇ ਹੋਏ ਸਮਾਜਿਕ-ਸਿਆਸੀ ਅਤੇ ਆਰਥਿਕ ਖੇਤਰਾਂ ਵਿੱਚ ਇਕੋ ਵੇਲੇ ਸਮਾਜਵਾਦੀ ਰੂਪਬਦਲੀ 'ਤੇ ਜ਼ੋਰ ਦਿੱਤਾ, ਕਿਸਾਨਾਂ ਦੀ ਕੀਮਤ 'ਤੇ ਉਹਨਾਂ ਤੋਂ ਵਾਧੂ ਕਦਰ ਨਿਚੋੜ ਕੇ ਉਦਯੋਗਾਂ ਦੇ ਵਿਕਾਸ ਕਰਨ ਦੀ ਰਣਨੀਤੀ ਨੂੰ ਸਮਾਜਵਾਦ ਵਿਰੋਧੀ ਅਤੇ ਵੱਖ-ਵੱਖ ਖੇਤਰਾਂ ਅਤੇ ਵੱਖ-ਵੱਖ ਸਮਾਜਿਕ ਜਮਾਤਾਂ ਵਿੱਚ ਵਿਰੋਧਤਾਈ ਵਧਾਉਣ ਵਾਲਾ ਦੱਸਿਆ ਅਤੇ ਇਸਦੇ ਬਦਲ ਦੇ ਤੌਰ 'ਤੇ ਖੇਤੀ ਅਤੇ ਸਨੱਅਤੀ ਖੇਤਰ ਦੀ ਕਿਰਤ-ਸ਼ਕਤੀ ਦੀ ਉਤਪਾਦਕਤਾ ਵਧਾ ਕੇ ਸਮਾਜਵਾਦੀ ਸੱਨਅਤੀ ਕਰਨ ਅਤੇ ਖੇਤੀ ਦੇ ਸਮਾਜਵਾਦੀ ਰੁਪਾਂਤਰਣ ਦੀ ਸੱਮਸਿਆ ਨੂੰ ਇੱਕੋ ਵੇਲੇ ਹੱਲ ਕਰਨ ਦੀ ਰਣਨੀਤੀ ਪੇਸ਼ ਕੀਤੀ।

ਮਾਓ 1956 ਵਿੱਚ ਇਸ ਨਤੀਜੇ 'ਤੇ ਪਹੁੰਚ ਚੁੱਕੇ ਸਨ ਕਿ ਸਮਾਜਵਾਦੀ ਉਸਾਰੀ ਦੇ ਦੌਰ ਵਿੱਚ ਨਿੱਜੀ ਮਾਲਕੀ ਦੇ ਸਮਾਜਵਾਦੀ ਮਾਲਕੀ ਵਿੱਚ ਰੁਪਾਂਤਰਣ ਦਾ ਕੰਮ ਮੁੱਖ ਤੌਰ 'ਤੇ ਪੂਰਾ ਹੋਣ ਦੇ ਬਾਵਜੂਦ ਸਮਾਜ 'ਚ ਬੁਰਜੂਆ ਅਧਿਕਾਰਾਂ ਦੀ ਮੌਜੂਦਗੀ ਅਤੇ ਪਿੰਡਾਂ ਅਤੇ ਸ਼ਹਿਰ ਵਿੱਚ, ਮਜ਼ਦੂਰਾਂ ਅਤੇ ਕਿਸਾਨਾਂ ਵਿੱਚ ਅਤੇ ਸਰੀਰਕ ਅਤੇ ਬੌਧਿਕ ਮਿਹਨਤ ਵਿੱਚ ਪਾੜੇ ਦੀ ਹੋਂਦ, ਸਮਾਜ 'ਚ ਜਮਾਤੀ ਵਿਰੋਧਤਾਈਆਂ ਦੀ ਮੌਜੂਦਗੀ ਦਾ ਲੱਛਣ ਹੈ। ਉਹ ਠੋਸ ਰੂਪ ਵਿੱਚ ਸਮਾਜਵਾਦੀ ਸਮਾਜ ਵਿੱਚ ਪਛੜੀਆਂ ਪੈਦਾਵਾਰੀ ਸ਼ਕਤੀਆਂ ਅਤੇ ਵਿਕਸਤ ਪੈਦਾਵਾਰੀ ਸੰਬੰਧਾਂ ਵਿੱਚਲੀ ਵਿਰੋਧਤਾਈ ਨੂੰ ਹੀ ਮੁੱਖ ਮੰਨਣ ਦੀ ਧਾਰਨਾ ਦੀ ਗਲਤੀ ਨੂੰ ਸਮਝ ਚੁੱਕੇ ਸਨ ਅਤੇ ਵਿਹਾਰਕ ਧਰਾਤਲ 'ਤੇ ਵੀ ਇਸ ਨਤੀਜੇ 'ਤੇ ਪਹੁੰਚ ਚੁੱਕੇ ਸਨ ਕਿ ਮਾਲਕੀ ਵਿੱਚ ਤਬਦੀਲੀ ਪੈਦਾਵਾਰੀ ਸੰਬੰਧਾਂ ਵਿੱਚ ਤਬਦੀਲੀ ਦੇ ਬਰਾਬਰ ਨਹੀਂ ਹੈ। ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦੇ ਸਿਧਾਂਤ ਨੂੰ ਉਸ ਸਮੇਂ ਪਾਰਟੀ ਵਿੱਚ ਮੌਜੂਦ ਲਿਊ-ਸ਼ਾਓ-ਚੀ ਦਾ ਸੋਧਵਾਦੀ ਗੁੱਟ ਜਮਾਤੀ ਸੰਘਰਸ਼ ਨੂੰ ਰੱਦ ਕਰਨ ਵਾਲੇ ਵਿਕਸਿਤ ਸਿਧਾਂਤ ਦੇ ਰੂਪ 'ਚ ਪੇਸ਼ ਕਰ ਰਿਹਾ ਸੀ। ਇਹ ਕੌਮਾਂਤਰੀ ਕਮਿਊਨਿਸਟ ਲਹਿਰ ਵਿੱਚ ਖੁਰਸ਼ਚੇਵ ਦੇ ਉਭਾਰ ਤੋਂ ਬਾਅਦ, ਸੋਧਵਾਦ ਦੇ ਹੜ੍ਹ ਦਾ ਸਮਾਂ ਸੀ ਜੋ ਚੀਨ ਵਿੱਚ ਵੀ ਪਾਰਟੀ ਅੰਦਰ ਜਾਰੀ ਦੋ-ਲੀਹਾਂ ਦੇ ਸੰਘਰਸ਼ ਵਿੱਚ ਸੋਧਵਾਦੀ ਲੀਹ ਨੂੰ ਤਾਕਤ ਬਖ਼ਸ਼ ਰਿਹਾ ਸੀ। ਅਜਿਹੇ ਸਮੇਂ ਮਾਓ ਨੇ 'ਜਨਤਾ ਵਿੱਚਾਲੇ ਵਿਰੋਧਤਾਈਆਂ ਨੂੰ ਸਹੀ ਢੰਗ ਨਾਲ ਹੱਲ ਕਰਨ ਦੇ ਬਾਰੇ 'ਚ' ਨਾਮੀ ਆਪਣੀ ਰਚਨਾ ਵਿੱਚ ਪਹਿਲੀ ਵਾਰ ਸਿਧਾਂਤ ਅਤੇ ਵਿਵਹਾਰ ਦੀ ਦ੍ਰਿਸ਼ਟੀ ਨਾਲ ਇਹ ਸਪੱਸ਼ਟ ਰੂਪ ਵਿੱਚ ਦੱਸਿਆ ਕਿ ਮਾਲਕੀ ਦੇ ਸਮਾਜਵਾਦੀ ਰੁਪਾਂਤਰਣ ਦਾ ਕੰਮ ਮੁੱਖ ਤੌਰ 'ਤੇ ਪੂਰਾ ਹੋ ਜਾਣ ਦੇ ਬਾਅਦ ਵੀ ਜਮਾਤਾਂ ਅਤੇ ਜਮਾਤੀ ਸੰਘਰਸ਼ ਦੀ ਹੋਂਦ ਬਣੀ ਰਹਿੰਦੀ ਹੈ ਅਤੇ ਇਹ ਕਿ ਮਜ਼ਦੂਰ ਜਮਾਤ ਨੂੰ ਇਨਕਲਾਬ ਜਾਰੀ ਰੱਖਣਾ ਚਾਹੀਦਾ ਹੈ। ਉਹਨਾਂ ਨੇ ਜ਼ੋਰ ਦੇ ਕੇ ਕਿਹਾ ਕਿ,"ਪ੍ਰੋਲੇਤਾਰੀ ਅਤੇ ਬੁਰਜੂਆਜ਼ੀ ਵਿੱਚਲਾ ਜਮਾਤੀ ਸੰਘਰਸ਼,ਵੱਖ-ਵੱਖ ਸਿਆਸੀ ਤਾਕਤਾਂ ਵਿੱਚਲਾ ਜਮਾਤੀ ਸੰਘਰਸ਼ ਅਤੇ ਵਿਚਾਰਧਾਰਕ ਖੇਤਰ ਵਿੱਚ ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਵਿੱਚਲਾ ਜਮਾਤੀ ਸੰਘਰਸ਼ ਲੰਬੇ ਸਮੇਂ ਤੱਕ ਜਾਰੀ ਰਹੇਗਾ, ਟੇਢਾ-ਮੇਢਾ ਹੋਵੇਗਾ ਅਤੇ ਇਥੋਂ ਤੱਕ ਕਿ ਸਮੇਂ-ਸਮੇਂ ਤੇ ਬੇਹੱਦ ਗੰਭੀਰ ਵੀ ਹੋ ਜਾਵੇਗਾ।" ਲਿਊ-ਸ਼ਾਓ-ਚੀ ਦੁਆਰਾ ਪੇਸ਼ ਭੁਲੇਖਾ ਪਾਊ ਧਾਰਨਾ ਦਾ ਖੰਡਨ ਕਰਦੇ ਹੋਏ ਉਹਨਾਂ ਨੇ ਦੱਸਿਆ ਕਿ ਸਮਾਜਵਾਦ ਅਤੇ

ਪੂੰਜੀਵਾਦ ਵਿੱਚੋਂ ਕੌਣ ਜਿੱਤੇਗਾ, ਇਹ ਸਵਾਲ ਅਜੇ ਵੀ ਤੈਅ ਨਹੀਂ ਹੋਇਆ ਹੈ। ਮਾਓ ਨੇ ਪਹਿਲੀ ਵਾਰ ਸਮਾਜਵਾਦੀ ਸਮਾਜ ਵਿੱਚ ਬੁਰਜੂਆ ਵਿੱਚਾਰਧਾਰਾ ਅਤੇ ਨੌਕਰਸ਼ਾਹਾਨਾ ਕੰਮ ਢੰਗ ਵਿਰੁੱਧ ਲਗਾਤਾਰ ਸੰਘਰਸ਼ 'ਤੇ ਵਿਸ਼ੇਸ਼ ਜ਼ੋਰ ਦਿੱਤਾ ਅਤੇ ਦੱਸਿਆ ਕਿ ਆਰਥਿਕ ਆਧਾਰ ਦਾ ਵਿਕਾਸ ਆਜ਼ਾਦ ਰੂਪ ਨਾਲ ਅਤੇ ਆਪਣੇ ਆਪ ਉਹਨਾਂ ਜਥੇਬੰਦਕ ਰੂਪਾਂ ਨੂੰ ਜਨਮ ਨਹੀਂ ਦਿੰਦਾ ਜੋ ਇਨਕਲਾਬ ਨੂੰ ਅੱਗੇ ਲਿਜਾਣ ਲਈ ਜ਼ਰੂਰੀ ਹਨ। ਸਮੇਂ-ਸਮੇਂ 'ਤੇ ਉੱਚ ਉਸਾਰ ਦੀ ਭੂਮਿਕਾ ਦੇ ਫੈਸਲਾਕੁਨ ਹੋ ਜਾਣ ਦੀ ਗੱਲ ਮਾਓ ਨੇ ਬਹੁਤ ਪਹਿਲਾਂ ਹੀ ਵਿਰੋਧਤਾਈਆਂ ਬਾਰੇ ਸਿਰਲੇਖ ਹੇਠਲੀ ਆਪਣੀ ਰਚਨਾ 'ਚ ਕੀਤੀ ਸੀ। ਹੁਣ ਸਮਾਜਵਾਦੀ ਸਮਾਜ ਵਿੱਚ ਉੱਚ ਉਸਾਰ ਦੇ ਧਰਾਤਲ 'ਤੇ ਜਮਾਤੀ ਸੰਘਰਸ਼ ਨੂੰ ਪੈਦਾਵਾਰੀ ਸੰਬੰਧਾਂ ਦੇ ਸਮਾਜਵਾਦੀ ਰੂਪਾਂਤਰਣ ਲਈ ਲਾਜ਼ਮੀ ਦੱਸਦੇ ਹੋਏ ਉਹਨਾਂ ਨੇ ਇਸ 'ਤੇ ਲਗਾਤਾਰ ਜ਼ਿਆਦਾ ਤੋਂ ਜ਼ਿਆਦਾ ਜੋਰ ਦੇਣਾ ਸ਼ੁਰੂ ਕੀਤਾ। "ਮਹਾਨ ਅੱਗੇ ਵੱਲ ਛਾਲ' ਦੇ ਅਧਿਐਨ ਦੌਰਾਨ ਹੀ ਮਾਓ ਨੇ ਪਾਰਟੀ ਅਤੇ ਜਨਤਾ ਦੇ ਅੰਤਰ ਸੰਬੰਧਾਂ 'ਤੇ ਅਤੇ ਵਿੱਚਾਰਧਾਰਕ-ਸਿਆਸੀ ਸੰਘਰਸ਼ ਵਿੱਚ ਜਨਤਾ ਦੀ ਭੂਮਿਕਾ 'ਤੇ ਜ਼ਿਆਦਾ ਤੋਂ ਜ਼ਿਆਦਾ ਜ਼ੋਰ ਦੇਣਾ ਸ਼ੁਰੂ ਕੀਤਾ। ਮਾਓ ਨੇ ਲੋਕਾਂ ਨੂੰ ਸੱਚੇ ਇਤਿਹਾਸ ਸਿਰਜਕਾਂ ਦੇ ਰੂਪ ਵਿੱਚ ਦੇਖਿਆ ਅਤੇ ਦੱਸਿਆ ਕਿ ਲੋਕਾਂ ਦੀ ਸਿਰਜਣਾਤਮਕਤਾ, ਪਹਿਲਕਦਮੀ ਅਤੇ ਫ਼ੈਸਲੇ ਦੀ ਪ੍ਰਕਿਰਿਆ ਵਿੱਚ ਜ਼ਿਆਦਾ ਤੋਂ ਜ਼ਿਆਦਾ ਸ਼ਮੂਲੀਅਤ ਦੁਆਰਾ ਹੀ ਸਮਾਜਵਾਦ ਨੂੰ ਅੱਗੇ ਲਿਜਾਇਆ ਜਾ ਸਕਦਾ ਹੈ ਅਤੇ ਇਹ ਕਿ ਕਮਿਊਨਿਸਟ ਪਾਰਟੀ ਨੂੰ ਲੋਕਾਂ ਤੋਂ ਸਿੱਖਿਆ ਲੈਣੀ ਚਾਹੀਦੀ ਹੈ। ਇਸ ਤਰ੍ਹਾਂ ਮਾਓ ਨੇ ਵੀ ਸਮਾਜਵਾਦੀ ਸਮਾਜ ਦੇ ਜਮਹੂਰੀ ਕੇਂਦਰਵਾਦ ਦੇ ਸਰੂਪ ਨੂੰ ਜ਼ਿਆਦਾ ਸਪੱਸ਼ਟ ਰੂਪ ਵਿੱਚ ਪੇਸ਼ ਕੀਤਾ ਅਤੇ ਨਾਲ ਹੀ ਇਹ ਵੀ ਦੱਸਿਆ ਕਿ ਸਮਾਜਵਾਦੀ ਜਮਾਤੀ ਸਮਾਜ ਵਿੱਚ ਕਮਿਊਨਿਸਟ ਪਾਰਟੀ ਵੀ ਸਮੇਕਿਤ ਅਤੇ ਇਕ ਰੂਪ ਨਹੀਂ ਹੁੰਦੀ। ਉਹਨਾਂ ਨੇ ਪਾਰਟੀ ਵਿੱਚ ਉਸ ਵੇਲੇ ਚੱਲ ਰਹੀਆਂ ਦੋ ਲੀਹਾਂ ਦੇ ਸੰਘਰਸ਼ ਦੇ ਤਜ਼ਰਬੇ ਤੋਂ ਇਹ ਨਤੀਜਾ ਕੱਢਿਆ ਕਿ ਕੇਵਲ ਅੰਤਰ-ਪਾਰਟੀ ਆਲੋਚਨਾ-ਆਤਮ ਆਲੋਚਨਾ, ਸ਼ੁੱਧੀਕਰਨ ਮੁਹਿੰਮ ਅਤੇ ਵਿੱਚਾਰਧਾਰਕ ਪ੍ਰਤੀਬੱਧਤਾ ਹੀ ਪਾਰਟੀ ਦੀ ਇਨਕਲਾਬੀ ਭੂਮਿਕਾ ਨੂੰ ਬਣਾਈ ਰੱਖਣ ਲਈ ਕਾਫ਼ੀ ਨਹੀਂ ਹੈ। ਪਾਰਟੀ ਦੇ ਅੰਦਰ ਦੀਆਂ ਵਿਰੋਧਤਾਈਆਂ ਸਮਾਜ ਅੰਦਰ ਦੀਆਂ ਵਿਰੋਧਤਾਈਆਂ ਨਾਲ ਬੱਝੀਆਂ ਹੁੰਦੀਆਂ ਹਨ ਅਤੇ ਪਾਰਟੀ ਲੋਕਾਂ ਦੇ ਨਾਲ ਇੱਕ ਰੂਪ ਹੋ ਕੇ ਉਸ ਦੀ ਆਲੋਚਨਾ ਤੋਂ ਸਬਕ ਲੈ ਕੇ ਹੀ ਖੁਦ ਦਾ ਸੁਧਾਰ ਕਰਦੀ ਰਹਿ ਸਕਦੀ ਹੈ। ਇਸ ਨੂੰ ਵੀ ਮਾਓ ਨੇ ਉੱਚ ਉਸਾਰ ਦੇ ਖੇਤਰ ਵਿੱਚ ਜਮਾਤੀ ਸੰਘਰਸ਼ ਦੇ ਇਕ ਜ਼ਰੂਰੀ ਰੂਪ ਦੇ ਤੌਰ 'ਤੇ ਦੇਖਿਆ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਛੇਵੇਂ ਦਹਾਕੇ ਦੇ ਮੱਧ ਤੱਕ ਹੀ ਮਾਓ ਦੀ ਚਿੰਤਨ-ਪ੍ਰਕ੍ਰਿਆ ਵਿੱਚ ਸੱਭਿਆਚਾਰਕ ਇਨਕਲਾਬ ਦਾ ਸੰਕਲਪ, ਉਸਦੀ ਨੀਤੀ ਅਤੇ ਉਸਦੇ ਪ੍ਰੋਗਰਾਮ ਦੇ ਬਣਤਰੀ ਅੰਗ ਨਿਸ਼ਚਿਤ ਰੂਪ ਧਾਰਨ ਲੱਗ ਪਏ ਸਨ। ਸਮਾਜਵਾਦੀ ਸਮਾਜ 'ਚ ਜਮਾਤੀ ਸੰਘਰਸ਼ ਦੇ ਖਾਸੇ, ਪਾਰਟੀ ਅੰਦਰ ਬੁਰਜੂਆ ਲੀਹਾਂ ਦੇ ਪੇਸ਼ਕਰਤਾਵਾਂ ਦੇ ਰੂਪ 'ਚ ਬੁਰਜੂਆ ਤੱਤਾਂ ਦੀ ਮੌਜੂਦਗੀ, ਸਮਾਜਵਾਦੀ ਰੂਪ ਬਦਲੀ ਵਿੱਚ ਉੱਚ ਉਸਾਰ ਦੇ ਫੈਸਲਾਕੁਨ ਮਹੱਤਵ ਅੰਤਰ ਵਿਅਕਤਿਕ ਪਾੜਿਆਂ ਅਤੇ ਬੁਰਜੂਆ ਅਧਿਕਾਰਾਂ ਨੂੰ ਅਤੇ

ਸਮਾਜ ਵਿੱਚ ਹਰ ਧਰਾਤਲ ’ਤੇ ਮੌਜੂਦ ਗੈਰ ਬਰਾਬਰੀ ਨੂੰ ਨਿਯੰਤਰਿਤ ਅਤੇ ਸੀਮਿਤ ਕਰਨ ਦੀ ਜ਼ਰੂਰਤ, ਸਮਾਜਵਾਦੀ ਸਮਾਜ ਵਿੱਚ ਜਾਰੀ ਜਮਾਤੀ ਸੰਘਰਸ਼ ਵਿੱਚ ਵਿਆਪਕ ਜਨਤਾ ਦੀ ਹਿੱਸੇਦਾਰੀ ਦੀ ਜ਼ਰੂਰਤ ਅਤੇ ਇਸਦੇ ਰੂਪ-ਇਹਨਾਂ ਸਾਰੀਆਂ ਗੱਲਾਂ ’ਤੇ ਮਾਓ ਨੇ ਉਸ ਸਮੇਂ ਗੰਭੀਰਤਾ ਨਾਲ ਸੋਚਣਾ ਅਤੇ ਨਤੀਜੇ ਕੱਢਣੇ ਸ਼ੁਰੂ ਕਰ ਦਿੱਤੇ ਸਨ। ਇਸੇ ਸਮੇਂ ਪੂਰੀ ਦੁਨੀਆਂ ਦੇ ਪੈਮਾਨੇ ’ਤੇ ਖਰੁਸ਼ਚੇਵ ਦੇ ਪ੍ਰਭਾਵ ਹੇਠ ਆਧੁਨਿਕ ਸੋਧਵਾਦ ਦੀ ਇੱਕ ਲਹਿਰ ਚੱਲ ਪਈ ਸੀ ਅਤੇ ਇਸ ਦੇ ਵਿਰੁੱਧ 1956 ਤੋਂ ਲੈ ਕੇ ‘ਮਹਾਨ ਬਹਿਸ’ ਤੱਕ ਦੇ ਫੈਸਲਾਕੁਨ ਸੰਘਰਸ਼ ਚਲਾਉਣ ਦੇ ਤਜਰਬਿਆਂ ਨੇ ਵੀ ਮਾਓ ਦੇ ਚਿੰਤਨ ਨੂੰ ਸੋਧਵਾਦੀ, ਪੂੰਜੀਵਾਦੀ ਤੱਤਾਂ ਦੇ ਵਿਰੁੱਧ ਜਮਾਤੀ ਸੰਘਰਸ਼ ਚਲਾਉਣ ਬਾਰੇ ਅਤੇ ਪੂੰਜੀਵਾਦੀ ਮੁੜ ਬਹਾਲੀ ਬਾਰੇ ਜ਼ਰੂਰੀ, ਠੋਸ ਅਤੇ ਅਮਲੀ ਸਿੱਖਿਆਵਾਂ ਨਾਲ ਅਮੀਰ ਬਣਾਇਆ। ਦੇਸ਼ ਅੰਦਰ ਵੀ ਪਾਰਟੀ ਵਿੱਚ ਮੌਜੂਦ ਜ਼ੋਰਦਾਰ ਮੌਜੂਦਗੀ ਵਾਲੇ ਸੋਧਵਾਦੀਆਂ ਵਿਰੁੱਧ ਸੰਘਰਸ਼ ਜਾਰੀ ਸੀ, ਜਿਸਦੇ ਵਿਰੁੱਧ ਸਮਾਜਵਾਦੀ ਇਨਕਲਾਬ ਦੀ ਪੂਰੀ ਦਿਸ਼ਾ ਅਤੇ ਇੱਕ-ਇੱਕ ਨੀਤੀ ਅਤੇ ਇੱਕ-ਇੱਕ ਫੈਸਲੇ ਨੂੰ ਲੈ ਕੇ ਸੰਘਰਸ਼ ਕਰਦੇ ਹੋਏ ਮਾਓ ਸਮਾਜਵਾਦੀ ਸਮਾਜ ‘ਚ ਜਮਾਤੀ ਸੰਘਰਸ਼ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਮਹੱਤਵ ਅਤੇ ਸਰੂਪ ਨੂੰ ਜ਼ਿਆਦਾ ਤੋਂ ਜ਼ਿਆਦਾ ਸਪੱਸ਼ਟ ਰੂਪ ਵਿੱਚ ਸਮਝਾਉਂਦੇ ਹੋਏ ਕਦਮ-ਦਰ-ਕਦਮ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਸਿਧਾਂਤਕ-ਵਿਹਾਰਕ ਪਿੱਠਭੂਮੀ ਤਿਆਰ ਕਰਦੇ ਜਾ ਰਹੇ ਸਨ। ਕੌਮਾਂਤਰੀ ਪੱਧਰ ‘ਤੇ ਖਰੁਸ਼ਚੇਵੀ ਸੋਧਵਾਦ ਦੇ ਖ਼ਿਲਾਫ ਸੰਘਰਸ਼ ਦੀ ਤਿਆਰੀ ਅਤੇ ਇਸ ਦੀ ਲੜੀਬੱਧ ਸ਼ੁਰੂਆਤ ਵੀ ਇਸ ਪ੍ਰਕ੍ਰਿਆ ਵਿੱਚ ਨਿਰਣਾਇਕ ਤੌਰ ‘ਤੇ ਅਹਿਮ ਭੂਮਿਕਾ ਨਿਭਾ ਰਹੀ ਸੀ। ਖੁਰਸ਼ਚੇਵ ਦੁਆਰਾ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਤਿਆਗ ਦੇ ਬਾਅਦ ਉੱਥੇ ਦੁਬਾਰਾ ਸਥਾਪਿਤ ਪੂੰਜੀਵਾਦੀ ਸਮਾਜ ਦੀ ਆਰਥਿਕ-ਸਮਾਜਿਕ-ਸੰਰਚਨਾ, ਜਮਾਤੀ ਸੰਘਰਸ਼ ਦੇ ਸਰੂਪ , ਇਸ ਦੇ ਵਿਕਾਸ ਦੀ ਦਿਸ਼ਾ ਅਤੇ ਅਤੀਤ ‘ਚ ਨਿਹਿਤ ਇਸਦੇ ਪੂਰਵ ਅਧਾਰਾਂ ਨੂੰ ਸਮਝਣ ਦੀ ਪ੍ਰਕ੍ਰਿਆ ਵਿੱਚ ਮਾਓ-ਜ਼ੇ-ਤੁੰਗ ਨੇ ਪੂੰਜੀਵਾਦੀ ਮੁੜ ਬਹਾਲੀ ਦੇ ਮਾਰਕਸ-ਏਂਗਲਜ਼-ਲੈਨਿਨ ਦੁਆਰਾ ਵਾਰ-ਵਾਰ ਰੇਖਾਂਕਿਤ ਕੀਤੇ ਗਏ ਖਤਰੇ ਦੀ ਠੋਸ ਸਮਝ ਹਾਸਿਲ ਕੀਤੀ ਅਤੇ ਇਸ ਨੂੰ ਰੋਕਣ ਦੇ ਯਤਨਾਂ-ਰਸਤਿਆਂ ਦੇ ਬਾਰੇ ‘ਚ ਸੋਚਦੇ ਹੋਏ ਸਮਾਜਵਾਦੀ ਸਮਾਜ ‘ਚ ਨਿਰੰਤਰ ਇਨਕਲਾਬ ਜਾਰੀ ਰੱਖਣ ਦੀ ਧਾਰਨਾ ਵੱਲ ਅੱਗੇ ਵਧੇ। 1957 ਵਿੱਚ ਪੂੰਜੀਵਾਦੀ ਸੱਜੇ ਪੱਖੀਆਂ ਦੇ ਖ਼ਿਲਾਫ਼ ਚਲਾਏ ਗਏ ਸੰਘਰਸ਼ ਤੋਂ ਲੈ ਕੇ 1959 ਦੀ ਲੁਸ਼ੁਨ ਮੀਟਿੰਗ ਵਿੱਚ ਫੰਗ-ਤੰਗ-ਹੁਵਾਈ ਦੇ ਪਾਰਟੀ ਵਿਰੋਧੀ ਗੁੱਟ ਦੇ ਵਿਰੁੱਧ ਸੰਘਰਸ਼ ਤੱਕ ਦੋ ਲੀਹਾਂ ਵਿੱਚ ਸੰਘਰਸ਼ ਦਾ ਕੇਂਦਰ ਬਿੰਦੂ ਇਹੀ ਸੀ ਕਿ ਸਮਾਜਵਾਦੀ ਇਨਕਲਾਬ ਨੂੰ ਜਮਾਤੀ ਸੰਘਰਸ਼ ਦੇ ਜ਼ਰੀਏ ਅੱਗੇ ਵਧਾਇਆ ਜਾਵੇ। ਦੋ ਲੀਹਾਂ ਦਾ ਇਹ ਸੰਘਰਸ਼ ਖਰੁਸ਼ਚੇਵੀ ਸੋਧਵਾਦ ਦੇ ਵਿਰੁੱਧ ਪੂੰਜੀਵਾਦੀ ਮੁੜ ਬਹਾਲੀ ਦੇ ਵਿਰੁੱਧ ਮਹਾਨ ਬਹਿਸ ਦੌਰਾਨ ਖੁੱਲ੍ਹੇ ਸੰਘਰਸ਼ ਦਾ ਬਿਗਲ ਵੱਜ ਉੱਠਣ ਦੇ ਬਾਅਦ ਇੱਕਦਮ ਤੇਜ਼ ਹੋ ਗਿਆ। 1964, ਵਿੱਚ ਸਮਾਜਵਾਦੀ ਸਿੱਖਿਆ ਲਹਿਰ ਦੀ ਸ਼ੁਰੂਆਤ ਤੱਕ ਹੋਰ ਤੇਜ਼ ਹੁੰਦਾ ਚਲਾ ਗਿਆ।

ਜਨਵਰੀ,1962 ਵਿੱਚ ਕੇਂਦਰੀ ਕਮੇਟੀ ਦੀ ਕਾਰਜਕਾਰੀ ਮੀਟਿੰਗ ਵਿੱਚ ਮਾਓ ਨੇ

ਸੋਧਵਾਦ ਦੇ ਖ਼ਤਰੇ ਵਿਰੁੱਧ ਚੌਕਸੀ ‘ਤੇ ਵਿਸ਼ੇਸ਼ ਜ਼ੋਰ ਦਿੱਤਾ ਅਤੇ ਉਸੇ ਸਾਲ ਅਗਸਤ ਵਿੱਚ ਪੈਤਾਇਹੋ ਵਿੱਚ ਹੋਈ ਕੇਂਦਰੀ ਕਮੇਟੀ ਦੀ ਮੀਟਿੰਗ ਵਿੱਚ ਅਤੇ ਸਤੰਬਰ ਵਿੱਚ ਹੋਏ ਪਾਰਟੀ ਦੇ ਅੱਠਵੇਂ ਕੇਂਦਰੀ ਕਮੇਟੀ ਦੇ ਸੰਪੂਰਨ ਇਜਲਾਸ ਵਿੱਚ ਉਹਨਾਂ ਨੇ ਪਹਿਲੀ ਵਾਰ ਸਮਾਜਵਾਦ ਦੇ ਪੂਰੇ ਇਤਿਹਾਸਿਕ ਦੌਰ ਦੇ ਬੁਨਿਆਦੀ ਲੱਛਣਾਂ ਦੀ ਭਰਵੀਂ ਚਰਚਾ ਕਰਦੇ ਹੋਏ ਇਸ ਪੂਰੇ ਸਮੇਂ ਲਈ ਪਾਰਟੀ ਦੀ ਬੁਨਿਆਦੀ ਲੀਹ ਪੇਸ਼ ਕੀਤੀ। ਉਹਨਾਂ ਨੇ ਸੰਗਰਾਂਦੀ ਦੌਰ ਦੇ ਦੌਰਾਨ ਜਾਰੀ ਜਮਾਤੀ ਸੰਘਰਸ਼ ਦੇ ਲਮਕਵੇਂ ਖਾਸੇ, ਵਿਰੋਧਤਾਈਆਂ ਦੇ ਸਰੂਪ ਅਤੇ ਲਗਾਤਾਰ ਮੌਜੂਦ ਪੂੰਜੀਵਾਦੀ ਮੁੜ ਬਹਾਲੀ ਦੇ ਖ਼ਤਰਿਆਂ ਦੀ ਚਰਚਾ ਕਰਦੇ ਹੋਏ ਸਮਾਜਵਾਦੀ ਸਿੱਖਿਆ ਦੀ ਲਹਿਰ ‘ਤੇ ਵਿਸ਼ੇਸ਼ ਜ਼ੋਰ ਦਿੱਤਾ ਅਤੇ ਇਸ ਤਰ੍ਹਾਂ ਉੱਚ ਉਸਾਰ ਦੇ ਮਹੱਤਵ ਨੂੰ ਰੇਖਾਂਕਿਤ ਕੀਤਾ।ਮਈ, 1963 ਵਿੱਚ ਮਾਓ ਦੀ ਨਿਗਰਾਨੀ ਵਿੱਚ ਤਿਆਰ ਕੀਤੇ ਗਏ ‘ਦਸ ਸੂਤਰੀ ਫੈਸਲੇ’ ਵਿੱਚ ਸਮਾਜਵਾਦੀ ਸਿੱਖਿਆ ਲਹਿਰ ਬਾਰੇ ਪਾਰਟੀ ਦੀ ਲੀਹ, ਅਸੂਲ ਅਤੇ ਨੀਤੀਆਂ ਨਿਰਧਾਰਿਤ ਕੀਤੀਆਂ ਗਈਆਂ। ਮਾਓ ਨੇ ਸਪੱਸ਼ਟ ਦੱਸਿਆ ਕਿ ਜੇਕਰ ਅਸੀਂ ਜਮਾਤੀ ਸੰਘਰਸ਼ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਭੁੱਲ ਗਏ ਤਾਂ “**ਲਾਜ਼ਮੀ ਤੌਰ ‘ਤੇ ਉਲਟ-ਇਨਕਲਾਬੀ ਮੁੜਬਹਾਲੀ ਹੋਣ ਵਿੱਚ, ਮਾਰਕਸਵਾਦੀ-ਲੈਨਿਨਵਾਦੀ ਪਾਰਟੀ ਦੇ ਲਾਜ਼ਮੀ ਇੱਕ ਸੋਧਵਾਦੀ ਪਾਰਟੀ ਜਾਂ ਇਕ ਫ਼ਾਸੀਵਾਦੀ ਪਾਰਟੀ ਬਣਨ ਵਿੱਚ ਅਤੇ ਸਮੁੱਚੇ ਚੀਨ ਦਾ ਸਿਆਸੀ ਰੰਗ ਬਦਲਣ ਵਿੱਚ, ਜ਼ਿਆਦਾ ਸਮਾਂ ਨਹੀਂ ਲਗੇਗਾ, ਸ਼ਾਇਦ ਕੁੱਝ ਹੀ ਸਾਲ ਲੱਗਣਗੇ, ਜਾਂ ਇੱਕ ਦਹਾਕਾ ਲੱਗੇਗਾ, ਜਾਂ ਜ਼ਿਆਦਾ ਤੋਂ ਜ਼ਿਆਦਾ ਕੁੱਝ ਦਹਾਕੇ ਲੱਗਣਗੇ।**” 1963 ਵਿੱਚ ਮਹਾਨ ਬਹਿਸ ਦੇ ਦੌਰਾਨ ਪੇਸ਼ ਆਮ ਲੀਹ ਸੰਬੰਧੀ ਇਤਿਹਾਸਿਕ ਦਸਤਾਵੇਜ਼ ਵਿੱਚ ਮਾਓ ਨੇ ਇੱਕ ਵਾਰ ਫਿਰ ਸਮਾਜਵਾਦੀ ਸਮਾਜ ਵਿੱਚ ਜਮਾਤੀ ਸੰਘਰਸ਼ ਨੂੰ ਪੂੰਜੀਵਾਦੀ ਮੁੜ ਬਹਾਲੀ ਨੂੰ ਰੋਕਣ ਲਈ ਜ਼ਰੂਰੀ ਦੱਸਿਆ।

1964 ਵਿੱਚ ਸ਼ੁਰੂ ਹੋਈ ਮਹਾਨ ਸਮਾਜਵਾਦੀ ਸਿੱਖਿਆ ਲਹਿਰ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਭੂਮਿਕਾ ਸੀ। ਮਾਓ ਨੇ ਇਸ ਦੌਰਾਨ ਪਹਿਲੀ ਵਾਰ ਠੋਸ ਰੂਪ ‘ਚ ਦੱਸਿਆ ਕਿ “**ਵਰਤਮਾਨ ਲਹਿਰ ਵਿੱਚ ਹਮਲੇ ਦੇ ਮੁੱਖ ਨਿਸ਼ਾਨੇ ਉਹ ਲੋਕ ਹਨ ਜੋ ਪੂੰਜੀਵਾਦੀ ਰਸਤਾ ਅਪਣਾ ਰਹੇ ਹਨ।**”

ਇਸ ਤਰ੍ਹਾਂ ਉਹਨਾਂ ਨੇ ਪਹਿਲੀ ਵਾਰ ਸਪੱਸ਼ਟ ਕੀਤਾ ਕਿ ਸਮਾਜਵਾਦੀ ਸਮਾਜ ਵਿੱਚ ਮੌਜੂਦ ਬੁਰਜੂਆ ਤਾਕਤਾਂ ਦੀ ਪ੍ਰਤੀਨਿਧਤਾ ਕੌਣ ਕਰਦੇ ਹਨ ਅਤੇ ਭਵਿੱਖ ਵਿੱਚ ਜਮਾਤੀ ਸੰਘਰਸ਼ ਦਾ ਸਿਆਸੀ ਰੂਪ ਕੀ ਹੋਵੇਗਾ। ਠੀਕ ਇਸੇ ਦੌਰਾਨ ਸਿੱਖਿਆ ਦੇ ਨਾਲ ਹੀ ਸਾਹਿਤ–ਕਲਾ–ਸੱਭਿਆਚਾਰ ਦੇ ਖੇਤਰ ਵਿੱਚ ਵੀ ਬੁਰਜੂਆ ਪ੍ਰਵਿਰਤੀਆਂ–ਰੁਝਾਨਾਂ ਦੇ ਵਿਰੁੱਧ ਤੇਜ਼ ਸੰਘਰਸ਼ ਸ਼ੁਰੂ ਹੋ ਚੁੱਕਾ ਸੀ।

**ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ** ਮਾਰਕਸ ਦੇ ਸਮੇਂ ਤੋਂ ਹੀ ਲਗਾਤਾਰ ਰੇਖਾਂਕਿਤ ਕੀਤਾ ਗਿਆ ਸਮਾਜਵਾਦ ਦੀਆਂ ਬੁਨਿਆਦੀ ਸਮੱਸਿਆਵਾਂ ਦਾ ਸਹੀ–ਸਹੀ ਅਤੇ ਵਿਆਪਕ ਢੰਗ ਨਾਲ ਹੱਲ ਪੇਸ਼ ਕਰਨ ਵਾਲਾ ਪਹਿਲਾ ਯਤਨ ਸੀ। ਇਹ ਇੱਕ ਸਰਵਪੱਖੀ ਮਹਾਨ ਸਮਾਜਿਕ ਇਨਕਲਾਬ ਸੀ। ਪਹਿਲੀ ਵਾਰ ਮਜ਼ਦੂਰ ਜਮਾਤ ਨੂੰ ਮਾਓ ਨੇ ਉੱਚ ਉਸਾਰ ਦੇ ਖੇਤਰ ਵਿੱਚ ਜਮਾਤੀ ਸੰਘਰਸ਼ ਚਲਾਉਣ ਦੇ ਰਸਤੇ ‘ਤੋਂ ਇਕ ਚੰਗੀ

ਤਰ੍ਹਾਂ ਯੋਜਨਾਬੱਧ ਇਨਕਲਾਬ ਨੂੰ ਚਲਾਉਣ ਦੇ ਰਸਤੇ ਤੋਂ ਵਾਕਿਫ਼ ਕਰਵਾਇਆ ਅਤੇ ਉਸ ਨੂੰ ਉਪਰੋਕਤ, ਸਮਾਜਵਾਦ ਦੀਆਂ ਸਾਰੀਆਂ ਵਿਰੋਧਤਾਈਆਂ ਨੂੰ ਨਿਰੰਤਰ ਇਨਕਲਾਬਾਂ ਨਾਲ ਹੱਲ ਕਰਕੇ ਕਮਿਊਨਿਜ਼ਮ ਵੱਲ ਵਧਣ ਨੂੰ ਨਿਸ਼ਚਿਤ ਕਰਨ ਦੀ ਕੁੰਜੀ ਦੇ ਦਿੱਤੀ। ਫ਼ਰਵਰੀ 1967 ਵਿੱਚ ਇਸਦੇ ਇਤਿਹਾਸਿਕ ਮਹੱਤਵ ਦੀ ਚਰਚਾ ਕਰਦੇ ਹੋਏ ਖ਼ੁਦ ਮਾਓ ਨੇ ਇੱਕ ਗੱਲਬਾਤ ਦੌਰਾਨ ਕਿਹਾ ਸੀ, **"ਅਤੀਤ ਵਿੱਚ, ਅਸੀਂ ਪਿੰਡਾਂ ਵਿੱਚ, ਕਾਰਖਾਨਿਆਂ ਵਿੱਚ, ਸੱਭਿਆਚਾਰਕ ਖੇਤਰ ਵਿੱਚ ਸੰਘਰਸ਼ ਚਲਾਇਆ ਅਤੇ ਅਸੀਂ ਸਮਾਜਵਾਦੀ ਸਿੱਖਿਆ ਲਹਿਰ ਵੀ ਚਲਾਈ। ਪਰ ਇਹ ਗੱਲਾਂ ਸਮੱਸਿਆ ਨੂੰ ਹੱਲ ਕਰਨ ਵਿੱਚ ਅਸਫ਼ਲ ਰਹੀਆਂ, ਕਿਉਂਕਿ ਅਸੀਂ ਵਿਆਪਕ ਪੱਧਰ 'ਤੇ ਲੋਕਾਂ ਨੂੰ ਚੇਤਨ ਕਰਨ ਦਾ ਕੋਈ ਅਜਿਹਾ ਢੰਗ, ਕੋਈ ਅਜਿਹਾ ਤਰੀਕਾ ਨਹੀਂ ਕੱਢ ਸਕੇ, ਜਿਸ ਨਾਲ ਉਹ ਸਾਡੇ ਹਨ੍ਹੇਰੇ ਪੱਖ ਦਾ ਖੁੱਲਮ-ਖੁਲ੍ਹਾ, ਚੌਤਰਫਾ ਰੂਪ 'ਚ ਬਿਲਕੁਲ ਥੱਲੇ ਤੋਂ ਪਰਦਾ ਫ਼ਾਸ਼ ਕਰ ਸਕਣ।"** ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਕਾਇਮ ਹੋਣ ਦੇ ਬਾਵਜੂਦ ਰਾਜ ਅਤੇ ਪਾਰਟੀ ਵਿੱਚ ਬੈਠੇ ਜੋ ਪੂੰਜੀਵਾਦੀ ਰਸਤੇ 'ਤੇ ਚੱਲਣ ਵਾਲੇ ਸਮਾਜਵਾਦ ਦੀ ਤਰੱਕੀ ਦੇ ਰਾਹ ਵਿੱਚ ਰੋੜੇ ਬਣੇ ਹੋਏ ਸਨ, ਪਹਿਲੀ ਵਾਰ ਉਹਨਾਂ ਦੀ ਸਪਸ਼ੱਟ ਪਹਿਚਾਣ ਕਾਇਮ ਕਰਕੇ ਕਰੋੜਾਂ ਲੋਕਾਂ ਨੂੰ ਚੇਤਨ ਕਰਕੇ ਬੁਰਜੂਆ ਹੈਡ ਕੁਆਰਟਰ ਦਾ ਵਿਨਾਸ਼ ਕਰਨ ਲਈ ਉਹਨਾਂ ਨੂੰ ਸੱਦਾ ਦਿੱਤਾ।

ਇਸ ਮਹਾਨ ਇਨਕਲਾਬ ਦਾ ਪਹਿਲਾ ਬਿਗਲ 16 ਮਈ 1966 ਦੇ ਸਰਕੂਲਰ ਨੇ ਬਜਾਇਆ ਜੋ ਮਾਓ-ਜ਼ੇ-ਤੁੰਗ ਦੀ ਪ੍ਰਤੱਖ ਨਿਗਰਾਨੀ ਹੇਠ ਤਿਆਰ ਕੀਤਾ ਗਿਆ ਸੀ ਅਤੇ ਜਿਸਦੇ ਮਾਧਿਅਮ ਨਾਲ ਸੱਭਿਆਚਾਰਕ ਇਨਕਲਾਬ ਦੇ ਸਿਧਾਂਤ, ਲੀਹ, ਅਸੂਲ, ਨੀਤੀਆਂ ਅਤੇ ਉਸਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਮਾਓ ਦੀ ਪ੍ਰੋਲੇਤਾਰੀ ਲੀਹ ਦੀ ਨਿਗਰਾਨੀ ਵਿੱਚ ਵਿਸ਼ਾਲ ਲੋਕਾਈ ਇਨਕਲਾਬ ਦੇ ਲਾਵੇ ਦੇ ਰੂਪ ਵਿੱਚ ਅੱਗੇ ਵਧੀ, ਕੇਂਦਰੀ ਕਮੇਟੀ ਦੇ ਅਧੀਨ ਕੰਮ ਕਰਨ ਵਾਲੇ ਸੱਭਿਆਚਾਰਕ ਇਨਕਲਾਬ ਗਰੁੱਪ ਜਥੇਬੰਦ ਕੀਤੇ ਗਏ, ਪੀਕਿੰਗ ਯੂਨੀਵਰਸਿਟੀ ਵਿੱਚ ਸ਼ੁਰੂ ਹੋਣ ਦੇ ਬਾਅਦ ਪੂਰੇ ਦੇਸ਼ 'ਚ ਪਿਛਾਖੜੀ ਪੂੰਜੀਵਾਦੀ ਵਿੱਚਾਰਾਂ ਅਤੇ ਰਹਿਬਰਾਂ ਦੀ ਆਲੋਚਨਾ ਕਰਨ ਵਾਲੇ ਵੱਡੇ-ਵੱਡੇ ਚਿੱਤਰਾਂ ਵਾਲੇ ਪੋਸਟਰਾਂ ਦਾ ਹੜ੍ਹ ਜਿਹਾ ਆ ਗਿਆ ਅਤੇ ਬਹਾਦਰ ਰਾਹ-ਦਸੇਰਿਆਂ ਦੀ ਭੂਮਿਕਾ ਅਦਾ ਕਰਨ ਵਾਲੇ 'ਰੈਡ ਗਾਰਡਜ਼' ਦੇ ਰੂਪ ਵਿੱਚ ਦੇਸ਼ ਦੇ ਕਰੋੜਾਂ ਇਨਕਲਾਬੀ ਨੌਜਵਾਨ ਜਥੇਬੰਦ ਹੋ ਗਏ। ਬਾਅਦ ਦੇ ਦੌਰ 'ਚ ਸੰਘਰਸ਼ ਨੂੰ ਸੁਚਾਰੂ ਰੂਪ 'ਚ ਚਲਾਉਣ ਲਈ ਇਨਕਲਾਬੀ ਕਮੇਟੀਆਂ ਬਣਾਈਆਂ ਗਈਆਂ। ਸੱਤ੍ਹਾ ਅਤੇ ਪਾਰਟੀ 'ਚ ਪੈਰ ਜਮਾਈ ਖੜ੍ਹੇ ਲਿਉ-ਸ਼ਾਊ-ਚੀ ਦੀ ਅਗਵਾਈ ਵਾਲੇ ਪੂੰਜੀਵਾਦੀ ਰਾਹੀਆਂ ਨੇ ਇਸ ਲਹਿਰ ਨੂੰ ਕੁਚਲਣ 'ਚ ਕੋਈ ਕਸਰ ਬਾਕੀ ਨਾ ਛੱਡੀ ਅਤੇ ਉਹਨਾਂ ਦੇ ਵਿਰੁੱਧ ਇੱਕ ਭਿਆਨਕ ਸੰਘਰਸ਼ ਛਿੜ ਗਿਆ। ਅਗਸਤ 1966 ਵਿੱਚ ਅੱਠਵੀਂ ਕੇਂਦਰੀ ਕਮੇਟੀ ਨੇ ਪ੍ਰਸਿੱਧ ਪ੍ਰੋਗਰਾਮ ਸੰਬੰਧੀ ਦਸਤਾਵੇਜ਼ 'ਸੋਲਾਂ ਸੂਤਰੀ ਸਰਕੂਲਰ' ਪਾਸ ਕੀਤਾ ਅਤੇ ਬੁਰਜੂਆ ਸਦਰ ਮੁਕਾਮ 'ਤੇ ਬੰਬਾਰੀ ਕਰਨ ਦੇ ਪ੍ਰਸਿੱਧ ਨਾਅਰੇ ਦੇ ਨਾਲ ਸੱਭਿਆਚਾਰਕ ਇਨਕਲਾਬ ਨੇ ਜੀਣ-ਮਰਨ ਦੇ ਇਕ ਨਵੇਂ ਸੰਘਰਸ਼ ਦੇ ਇਕ ਨਵੇਂ ਦੌਰ 'ਚ ਪ੍ਰਵੇਸ਼ ਕੀਤਾ । ਸੰਘਰਸ਼ ਦੇ ਇਸ ਦੌਰ

ਦਾ ਨਤੀਜਾ ਲਿਓ-ਸ਼ਾਓ-ਚੀ ਨੂੰ ਸੱਤ੍ਹਾ ਤੋਂ ਲਾਂਭੇ ਕੀਤੇ ਜਾਣ ਦੇ ਰੂਪ 'ਚ ਨਿਕਲਿਆ। ਮਈ, 1966 ਤੋਂ ਲੈ ਕੇ 1969 ਦੇ ਆਰੰਭ ਤੱਕ ਇਨਕਲਾਬ ਦਾ ਪਹਿਲਾ ਸੰਘਰਸ਼ ਉਤਾਰਾਵਾਂ-ਚੜਾਵਾਂ ਦੇ ਕਈ ਦੌਰਾਂ ਅਤੇ ਟੇਢੇ-ਮੇਢੇ ਰਸਤਿਆਂ ਤੋਂ ਹੋ ਕੇ ਗੁਜ਼ਰਿਆ। ਕਈ ਵਾਰੀ ਪੂੰਜੀਵਾਦੀ ਤੱਤ ਜਵਾਬੀ ਹਮਲਾ ਕਰ ਕੇ ਪ੍ਰਤੀਕੂਲ ਧਾਰਾ ਵਹਾਉਣ ਵਿੱਚ ਸਫਲ ਵੀ ਰਹੇ ਪਰ ਅੰਤ ਵਿੱਚ ਉਹਨਾਂ ਨੂੰ ਹਾਰ ਮੰਨਣੀ ਪਈ। ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਇਸ ਪਹਿਲੇ ਪ੍ਰਯੋਗ ਦਾ ਸੰਪੂਰਨ ਅਧਿਐਨ ਅਪ੍ਰੈਲ 1969 ਵਿੱਚ ਪਾਰਟੀ ਦੀ ਨੌਵੀਂ ਕਾਂਗਰਸ ਦੀ ਰਿਪੋਰਟ 'ਚ ਪੇਸ਼ ਕੀਤਾ ਗਿਆ, ਜਿਸ ਨੂੰ ਮਾਓ-ਜ਼ੇ-ਤੁੰਗ ਦੀ ਪ੍ਰਤੱਖ ਨਿਗਰਾਨੀ ਹੇਠ ਤਿਆਰ ਕੀਤਾ ਗਿਆ।

ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਪ੍ਰੋਲਤਾਰੀ ਵਿੱਚਾਰਧਾਰਾ ਦੇ ਵਿਕਾਸ ਵਿੱਚ ਨਵੀਨਤਮ ਅਗਲਾ ਕਦਮ ਅਤੇ ਕਮਿਊਨਿਸਟ ਸਮਾਜ ਵੱਲ ਵਧਣ ਦੌਰਾਨ ਕੌਮਾਂਤਰੀ ਮਜ਼ਦੂਰ ਜਮਾਤ ਦੁਆਰਾ ਜਿੱਤੀ ਗਈ ਸਭ ਤੋਂ ਉੱਚੀ ਚੋਟੀ ਹੈ।

ਇਸ ਦੁਆਰਾ ਵਿਗਿਆਨਕ ਸਮਾਜਵਾਦ, ਮਾਰਕਸਵਾਦ-ਲੈਨਿਨਵਾਦ-ਮਾਓ-ਜੇ-ਤੁੰਗ ਵਿੱਚਾਰਧਾਰਾ ਦੇ ਪੜਾਅ ਤੱਕ ਵਿਕਸਿਤ ਹੋਇਆ। ਇਸ ਪਿੱਛੇ ਮਜ਼ਦੂਰ ਜਮਾਤ ਦੇ ਸੰਪੂਰਨ ਇਤਿਹਾਸਿਕ ਤਜ਼ਰਬਿਆਂ ਦੇ ਨਿਚੋੜ ਦਾ ਕੁੱਲ ਜੋੜ ਸੀ। ਇਸ ਪੜਾਅ 'ਤੇ ਪਹੁੰਚ ਕੇ ਮਾਓ ਨੇ ਪੂੰਜੀਵਾਦੀ ਮੁੜ ਬਹਾਲੀ ਦੇ ਭੌਤਿਕ ਆਧਾਰਾਂ ਅਤੇ ਸੋਧਵਾਦ ਦੇ ਸਮਾਜਿਕ ਆਧਾਰਾਂ ਨੂੰ ਸਾਹਮਣੇ ਲਿਆਂਦਾ। ਉਹਨਾਂ ਨੇ ਬੁਰਜੂਆ ਅਧਿਕਾਰਾਂ, ਕਦਰ ਦੇ ਨਿਯਮ, ਜਿਣਸ ਅਰਥਚਾਰੇ ਪਿੰਡ ਅਤੇ ਸ਼ਹਿਰ, ਕਿਸਾਨ ਅਤੇ ਮਜ਼ਦੂਰ ਅਤੇ ਸਰੀਰਕ ਮਿਹਨਤ ਅਤੇ ਬੌਧਿਕ ਮਿਹਨਤ ਵਿੱਚ ਪਾੜੇ ਦੀ ਮੌਜੂਦਗੀ ਅਤੇ ਇਹਨਾਂ ਦੇ ਮੂਲ ਸੋਮੇ ਦੇ ਰੂਪ 'ਚ ਜਮਾਤਾਂ ਦੀ ਮੌਜੂਦਗੀ ਦੀ ਅਤੇ ਇਸ ਸਥਿਤੀ ਤੋਂ ਲਗਾਤਾਰ ਪੈਦਾ ਹੋਣ ਵਾਲੇ ਬੁਰਜੂਆ ਸਮਾਜਿਕ ਸੰਬੰਧਾਂ ਸੰਸਥਾਵਾਂ-ਵਿੱਚਾਰਾਂ-ਮੁੱਲਾਂ-ਮਾਨਤਾਵਾਂ ਅਤੇ ਸੱਭਿਆਚਾਰ ਦੇ ਨਵੇਂ-ਨਵੇਂ ਰੂਪਾਂ ਦੀ ਇਕ ਸਪੱਸ਼ਟ ਪਹਿਚਾਣ ਪੇਸ਼ ਕੀਤੀ ਅਤੇ ਦੱਸਿਆ ਕਿ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਵਿੱਚ ਜਮਾਤੀ ਸੰਘਰਸ਼ ਜਾਰੀ ਰੱਖਣਾ, ਬੁਰਜੂਆ ਅਧਿਕਾਰਾਂ ਨੂੰ ਕ੍ਰਮਵਾਰ ਸੀਮਿਤ ਅਤੇ ਨਿਯੰਤਰਿਤ ਕਰਨਾ ਅਤੇ ਕਲਾ-ਸਾਹਿਤ-ਸੱਭਿਆਚਾਰ ਦੇ ਖੇਤਰ ਵਿੱਚ ਬੁਰਜੂਆ ਪ੍ਰਵ੍ਰਿਤੀਆਂ ਵਿਰੁੱਧ ਲਗਾਤਾਰ ਸੰਘਰਸ਼ ਕਰਕੇ ਨਵਾਂ ਪ੍ਰੋਲੇਤਾਰੀ ਸੱਭਿਆਚਾਰ ਵਿਕਸਿਤ ਕਰਨਾ ਹੀ ਪੂੰਜੀਵਾਦੀ ਮੁੜ ਬਹਾਲੀ ਨੂੰ ਰੋਕਣ ਦਾ ਇੱਕੋ-ਇੱਕ ਹੱਲ ਹੈ। ਇਸ ਪ੍ਰਕ੍ਰਿਆ ਵਿੱਚ ਪਾਰਟੀ ਅਤੇ ਰਾਜ ਵਿੱਚ ਮੌਜੂਦ ਬੁਰਜੂਆ ਤੱਤ ਲਗਾਤਾਰ ਰੁਕਾਵਟਾਂ ਪੈਦਾ ਕਰਨਗੇ ਅਤੇ ਉਹਨਾਂ ਦੇ ਵਿਰੁੱਧ ਵਿਆਪਕ ਲੋਕ-ਸਮੂਹਾਂ ਨੂੰ ਚੇਤਨ ਕਰਕੇ ਸਿਆਸੀ ਸੰਘਰਸ਼ ਚਲਾਉਣਾ ਜ਼ਰੂਰੀ ਹੋਵੇਗਾ। ਇਹ ਸੰਘਰਸ਼ ਲਗਾਤਾਰ ਇਨਕਲਾਬ ਹੋਵੇਗਾ ਜੋ ਆਧਾਰ ਅਤੇ ਉੱਚ ਉਸਾਰ ਦੇ ਧਰਾਤਲ 'ਤੇ ਲਗਾਤਾਰ ਜ਼ਾਰੀ ਰੱਖਣਾ ਹੋਵੇਗਾ ਅਤੇ ਹਰ ਕੁੱਝ ਸਾਲਾਂ ਦੇ ਵਕਫ਼ੇ 'ਤੇ ਇਹ ਤੇਜ਼ ਅਤੇ ਖੁਲ੍ਹੇ ਸੰਘਰਸ਼ ਦਾ ਰੂਪ, ਖੁੱਲ੍ਹੇ ਸਿਆਸੀ ਇਨਕਲਾਬ ਦਾ ਰੂਪ ਧਾਰਨ ਕਰਦਾ ਰਹੇਗਾ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੌਰਾਨ ਮਾਓ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੀ ਧਾਰਨਾ ਨੂੰ ਅਮੀਰ ਅਤੇ ਵਿਕਸਿਤ ਕੀਤਾ ਅਤੇ ਬੁਰਜੂਆਜ਼ੀ 'ਤੇ ਉੱਚ ਉਸਾਰ ਦੇ ਦਾਇਰੇ ਸਹਿਤ ਜੀਵਨ ਦੇ ਹਰ

ਖੇਤਰ ਵਿੱਚ ਸਰਵ ਪੱਖੀ ਤਾਨਾਸ਼ਾਹੀ ਨੂੰ ਲਾਗੂ ਕਰਨਾ ਜ਼ਰੂਰੀ ਦੱਸਿਆ। ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਅਧੀਨ ਇਨਕਲਾਬ ਨੂੰ ਜਾਰੀ ਰੱਖਣ ਦਾ ਸਿਧਾਂਤ ਅਤੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੁਆਰਾ ਇਸਦਾ ਵਿਵਹਾਰ ਮਾਰਕਸਵਾਦ ਨੂੰ ਮਾਓ ਦੀ ਸਭ ਤੋਂ ਮਹਾਨ ਦੇਣ ਹੈ। ਸੱਭਿਆਚਾਰਕ ਇਨਕਲਾਬ ਦੌਰਾਨ ਮਾਓ ਨੇ ਆਧਾਰ ਅਤੇ ਉਸਾਰ ਢਾਂਚੇ ਵਿੱਚ ਦਵੰਦਆਤਮਕ ਸੰਬੰਧਾਂ ਦਾ ਪ੍ਰਤਿਭਾਸ਼ਾਲੀ ਵਿਸ਼ਲੇਸ਼ਣ ਪੇਸ਼ ਕੀਤਾ।

ਮਾਓ-ਜ਼ੇ-ਤੁੰਗ ਨੇ ਦੁਨੀਆਂ ਨੂੰ ਬਦਲਣ ਵਿੱਚ ਲੋਕਾਂ ਦੀ ਭੂਮਿਕਾ ਨੂੰ ਨਵੇਂ ਅਹਿਸਾਸ ਨਾਲ ਰੇਖਾਂਕਿਤ ਕੀਤਾ ਅਤੇ ਦੱਸਿਆ ਕਿ ਬਦਲਾਅ ਦੇ ਇਸ ਮਹਾਨ ਯਤਨ ਵਿੱਚ ਆਪਣੀ ਸ਼ਮੂਲੀਅਤ ਨਾਲ ਲੋਕ ਖ਼ੁਦ ਨੂੰ ਵੀ ਬਦਲ ਲੈਂ ਦੇ ਹਨ। ਉਹਨਾਂ ਨੇ ਦੱਸਿਆ ਕਿ ਸੱਭਿਆਚਾਰਕ ਇਨਕਲਾਬ ਸਭ ਤੋਂ ਪਹਿਲਾ ਮੱਨੁਖ ਨੂੰ ਬਦਲਣ ਦੀ ਭੱਠੀ (crucible) ਹੈ ਇਸ ਲਈ ਸੱਭਿਆਚਾਰਕ ਇਨਕਲਾਬ ਦੌਰਾਨ ਉਹਨਾਂ ਨੇ ਕਮਿਊਨਿਸਟਾਂ ਨੂੰ, ਮਜ਼ਦੂਰ ਜਮਾਤ ਨੂੰ ਅਤੇ ਪੂਰੀ ਜਨਤਾ ਨੂੰ ਸਵੈ ਵਿਰੁੱਧ ਸੰਘਰਸ਼ ਕਰਨ ਦਾ ਅਤੇ ਨਵੇਂ ਮਨੁੱਖ ਦਾ ਨਿਰਮਾਣ ਕਰਨ ਦਾ ਨਾਅਰਾ ਦਿੱਤਾ। ਸੱਭਿਆਚਾਰਕ ਇਨਕਲਾਬ ਨੇ ਪਾਰਟੀ ਦੀ ਆਗੂ ਵਾਲੀ ਭੂਮਿਕਾ ਅਤੇ ਜਨਤਾ ਤੋਂ ਲਗਾਤਾਰ ਸਿੱਖਣ 'ਤੇ ਜੋਰ ਦੇ ਕੇ ਉਹਨਾਂ ਨੂੰ ਇੱਕ ਦੂਸਰੇ ਦਾ ਪੂਰਕ ਦੱਸ ਕੇ, ਪਾਰਟੀ ਅਤੇ ਜਨਤਾ ਦੇ ਦਵੰਦਾਤਮਕ ਅੰਤਰ ਸੰਬੰਧਾਂ ਦੀ ਵੱਧ ਤੋਂ ਵੱਧ ਵਿਕਸਿਤ ਅਤੇ ਠੋਸ ਸਮਝ ਪੇਸ਼ ਕੀਤੀ। ਸੱਭਿਆਚਾਰਕ ਇਨਕਲਾਬ ਨੇ ਅਣਕਿਆਸੇ ਪੱਧਰ 'ਤੇ ਲੋਕਾਂ ਦੀ ਇਨਕਲਾਬੀ ਊਰਜਾ, ਉਤਸ਼ਾਹ, ਪਹਿਲਕਦਮੀ ਅਤੇ ਸਿਰਜਣਾਤਮਕਤਾ ਨੂੰ ਮੁਕਤ ਕਰ ਦਿੱਤਾ ਜਿਸ ਦੇ ਨਤੀਜੇ ਵਜੋਂ ਨਵੇਂ-ਨਵੇਂ ਪ੍ਰਯੋਗ ਹੋਏ। ਜਮਾਤੀ ਘੋਲ ਪੈਦਾਵਾਰੀ ਲਈ ਸੰਘਰਸ਼ ਅਤੇ ਵਿਗਿਆਨਕ ਤਜ਼ਰਬੇ, ਇਹਨਾਂ ਤਿੰਨ ਲਹਿਰਾਂ ਨੇ ਸਿਰਜਣਾਤਮਕਤਾ ਅਤੇ ਉਤਸ਼ਾਹ ਦੇ ਇਕ ਪ੍ਰਚੰਡ ਵਿਸਫੋਟ ਨੂੰ ਜਨਮ ਦਿੱਤਾ, ਨਵੇਂ-ਨਵੇਂ ਤਜਰਬੇ ਹੋਏ ਅਤੇ ਪੈਦਾਵਾਰ ਵਿੱਚ ਜਬਰਦਸਤ ਵਾਧਾ ਹੋਇਆ। ਪੈਦਾਵਾਰੀ ਸੰਬੰਧਾਂ ਵਿੱਚ ਇਨਕਲਾਬੀ ਬਦਲਾਅ ਆਏ ਅਤੇ ਇੱਕ ਮੈਂਬਰੀ ਕਮੇਟੀਆਂ ਦੇ ਮਾਧਿਅਮ ਨਾਲ ਮਾਹਿਰਾਂ ਨੌਕਰਸ਼ਾਹਾਂ ਦੁਆਰਾ ਪ੍ਰਬੰਧਕਾਂ ਦੀ ਥਾਂ ਮਜ਼ਦੂਰਾਂ ਦੀਆਂ ਇਨਕਲਾਬੀ ਕਮੇਟੀਆਂ ਨੇ ਲੈ ਲਈ। ਸਮਾਜਵਾਦੀ ਪੈਦਾਵਾਰੀ ਉੱਦਮਾਂ ਦੇ ਬਿਲਕੁਲ ਨਵੇਂ ਮਾਡਲ ਸੱਨਅਤੀ ਖੇਤਰ ਵਿੱਚ 'ਤਾ-ਚਿੰਗ' ਅਤੇ ਖੇਤੀ ਦੇ ਖੇਤਰ 'ਚ **ਤਾਚਾਈ** ਦਾ ਨਿਰਮਾਣ ਹੋਇਆ। ਮਾਓ ਨੇ ਗਿਆਨ ਦੇ ਵਿਅਕਤੀਗਤ ਪੂੰਜੀ ਹੋਣ ਦੇ ਬੁਰਜੂਆ ਦਰਸ਼ਨ 'ਤੇ ਹਮਲਾ ਕਰਦੇ ਹੋਏ ਲੋਕ-ਸਮੂਹਾਂ ਨੂੰ ਦੱਸਿਆ ਕਿ ਗਿਆਨ ਇਕ ਸਮਾਜਿਕ ਸਰਮਾਇਆ ਹੈ ਅਤੇ ਇਸ 'ਤੇ ਕੁੱਝ ਲੋਕਾਂ ਦਾ ਅਧਿਕਾਰ ਬੁਰਜੂਆਜ਼ੀ ਦੀ ਸੱਤ੍ਹਾ ਦਾ ਇਕ ਜਬਰਦਸਤ ਭੌਤਿਕ ਆਧਾਰ ਹੈ। ਦਵੰਦਵਾਦ ਅਤੇ ਹੋਰ ਦਾਰਸ਼ਨਿਕ ਵਿਸ਼ੇ ਜੋ ਹੁਣ ਲੋਕਾਂ ਲਈ ਇਕ ਅੜਾਉਣੀ ਅਤੇ ਨਾ ਸਮਝ 'ਚ ਆਉਣ ਵਾਲੇ ਮੰਨੇ ਜਾਂਦੇ ਸਨ ਅਤੇ ਲੋਕਾਂ ਦੀ ਪਹੁੰਚ ਤੋਂ ਬਾਹਰ ਸਨ, ਉਹਨਾਂ ਦਾ ਸੱਭਿਆਚਾਰਕ ਇਨਕਲਾਬ ਦੇ ਸਮੇਂ ਵਿਆਪਕ ਪ੍ਰਸਾਰ ਹੋਇਆ ਅਤੇ ਆਮ ਮਿਹਨਤਕਸ਼ ਲੋਕਾਂ ਨੇ ਇਸ ਨੂੰ ਆਤਮਸਾਤ ਕਰਕੇ ਦੈਨਿਕ ਵਿਹਾਰ 'ਚ ਲਾਗੂ ਕਰਨ ਦੀਆਂ ਚਮਤਕਾਰੀ ਮਿਸਾਲਾਂ ਕਾਇਮ ਕੀਤੀਆਂ।

ਚੀਨੀ ਕਮਿਊਨਿਸਟ ਪਾਰਟੀ ਦੀ ਨੌਵੀਂ ਕਾਂਗਰਸ ਦੁਆਰਾ ਮਹਾਨ ਪ੍ਰੋਲੇਤਾਰੀ

ਸੱਭਿਆਚਾਰਕ ਇਨਕਲਾਬ ਦੇ ਪਹਿਲੇ ਤੁਫ਼ਾਨ ਦਾ ਨਿਚੋੜ ਪੇਸ਼ ਕਰਨ ਦੇ ਬਾਅਦ ਵੀ, ਜਿਵੇਂ ਕਿ ਮਾਓ ਨੇ ਵਾਰ-ਵਾਰ ਦੱਸਿਆ ਸੀ, ਜਮਾਤੀ ਸੰਘਰਸ਼ ਨਵੇਂ-ਨਵੇਂ ਰੂਪਾਂ 'ਚ ਜਾਰੀ ਰਿਹਾ ਅਤੇ ਮਾਓ ਆਪਣੇ ਅੰਤਿਮ ਸਾਹਾਂ ਤੱਕ ਵੀ ਇਸ ਜੋਰਦਾਰ ਸੰਘਰਸ਼ ਦੇ ਔਖੇ ਦੌਰ 'ਚ ਜੂਝਦੇ ਹੋਏ ਮਜ਼ਦੂਰ ਜਮਾਤ ਦੀ ਅਗਵਾਈ ਕਰਦੇ ਰਹੇ। ਨੌਵੀਂ ਕਾਂਗਰਸ ਦੇ ਤੁਰੰਤ ਬਾਅਦ ਹੀ ਲਿਨ-ਪਿਆਓ ਨੇ ਇਹ ਕਹਿ ਕੇ ਮਾਓ ਦੀਆਂ ਸਿੱਖਿਆਵਾਂ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਕਿ ਸੱਭਿਆਚਾਰਕ ਇਨਕਲਾਬ ਹੁਣ ਸਫ਼ਲਤਾਪੂਰਵਕ ਪੂਰਾ ਹੋ ਚੁੱਕਾ ਹੈ ਅਤੇ ਚੀਨ 'ਚ ਸਮਾਜਵਾਦ ਦੀ ਜਿੱਤ ਨਿਸ਼ਚਿਤ ਹੋ ਚੁੱਕੀ ਹੈ। ਇਸ ਤਰ੍ਹਾਂ ਨਿਰੰਤਰ ਇਨਕਲਾਬ ਦੀ ਪ੍ਰਕਿਰਿਆ ਨੂੰ ਰੋਕ ਕੇ ਉਹ ਆਪਣੇ ਨਵੇਂ ਬੁਰਜੂਆ ਗੁੱਟ ਦੀ ਸੱਤ੍ਹਾ ਨੂੰ ਪਾਰਟੀ 'ਤੇ ਅਤੇ ਰਾਜ 'ਤੇ ਪ੍ਰਭਾਵੀ ਬਣਾਉਣਾ ਚਾਹੁੰਦਾ ਸੀ। ਲੋਕਾਂ ਦੀ ਜਗ੍ਹਾ ਉਹ ਫੌਜ ਦੀ ਭੂਮਿਕਾ ਨੂੰ ਨਿਰਣਾਇਕ ਬਣਾਉਣਾ ਚਾਹੁੰਦਾ ਸੀ ਅਤੇ ਲਾਲ ਫੌਜ ਨੂੰ ਇਕ ਬੁਰਜੂਆ ਫੌਜ ਵਿੱਚ ਬਦਲ ਦੇਣਾ ਚਾਹੁੰਦਾ ਸੀ। ਉਹ ਗਿਆਨ ਦੇ ਬੁਰਜੂਆ ਸਿਧਾਂਤ ਦਾ ਪੈਰੋਕਾਰ ਸੀ ਅਤੇ ਇਕ ਤਰ੍ਹਾਂ ਨਾਲ ਉਗਰ ਖੱਬੇਪਖੀ ਲਫ਼ਾਜ਼ੀ ਕਰਦੇ ਹੋਏ ਜਮਾਤੀ ਸੰਘਰਸ਼ ਨੂੰ ਨਹੀਂ, ਸਗੋਂ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਨੂੰ ਹੀ ਸਮਾਜਵਾਦ ਦੀ ਆਧਾਰ-ਕੜੀ ਬਣਾਉਣਾ ਚਾਹੁੰਦਾ ਸੀ। ਪਾਰਟੀ ਅੰਦਰ ਨੌਵੀਂ ਕਾਂਗਰਸ ਦੇ ਬਾਅਦ ਤੋਂ ਹੀ ਉਸਦੇ ਵਿਰੁੱਧ ਸੰਘਰਸ਼ ਸ਼ੁਰੂ ਹੋ ਚੁੱਕਾ ਸੀ। ਉਸਦੇ ਉਲਟ-ਇਨਕਲਾਬੀ ਰਾਜਪਲਟੇ ਸਾਜਿਸ਼ ਦੇ ਪਰਦਾਫ਼ਾਸ਼ ਦੇ ਬਾਅਦ ਚੀਨ 'ਚ ਲਿਨ -ਪਿਆਓ ਦੇ ਵਿੱਚਾਰਾਂ ਦੇ ਬੁਰਜੂਆ ਚਰਿੱਤਰ ਦੇ ਪਰਦਾਫਾਸ਼ ਕਰਦੇ ਹੋਏ ਉਸ ਵਿਰੁੱਧ ਵਿਆਪਕ ਮੁਹਿੰਮ ਚਲਾਈ ਗਈ। ਪਰ ਸੰਘਰਸ਼ ਨੇ ਅਜੇ ਵੀ ਔਖੇ ਦੌਰਾਂ ਚੋਂ ਗੁਜ਼ਰਨਾ ਸੀ। ਜਮਾਤੀ ਤਾਕਤਾਂ ਦਾ ਸੰਤੁਲਨ ਹੁਣ ਵੀ ਨਿਰਣਾਇਕ ਤੌਰ 'ਤੇ ਮਜ਼ਦੂਰ ਜਮਾਤ ਦੇ ਪੱਖ 'ਚ ਕਾਇਮ ਨਹੀਂ ਹੋਇਆ ਸੀ, ਇਸਦਾ ਸਭ ਤੋਂ ਵੱਡਾ ਪ੍ਰਮਾਣ ਅਪ੍ਰੈਲ 1973 'ਚ ਡੇਂਗ-ਸਿਆਓ-ਪਿੰਗ ਦਾ ਦੁਬਾਰਾ ਪਾਰਟੀ ਅਤੇ ਰਾਜ ਦੇ ਅਹੁਦਿਆਂ 'ਤੇ ਵਾਪਸ ਆਉਣਾ ਸੀ। ਪਾਰਟੀ ਵਿੱਚ ਰਾਜ ਦੀਆਂ ਨੀਤੀਆਂ ਦੇ ਪੱਧਰ 'ਤੇ ਅਤੇ ਕਲਾ-ਸਾਹਿਤ-ਸੱਭਿਆਚਾਰ ਦੇ ਪੱਧਰ 'ਤੇ ਇਹ ਦੁਬਾਰਾ ਤੀਖਣ ਜਮਾਤੀ ਸੰਘਰਸ਼ ਦਾ ਇਕ ਨਵਾਂ ਦੌਰ ਸੀ। ਅਕਤੂਬਰ 1975 ਤੋਂ ਲੈ ਕੇ ਅਪ੍ਰੈਲ 1976 ਦੇ ਤਿਆਨ-ਇਨ-ਮਿਨ ਚੌਕ ਵਿੱਚ ਹੋਏ ਉਲਟ ਇਨਕਲਾਬੀ ਮੁਜ਼ਾਹਰੇ ਤੱਕ ਸੱਜੇ ਪੱਖੀ ਤਾਕਤਾਂ ਨੇ ਲਗਾਤਾਰ ਸੱਭਿਆਚਾਰਕ ਇਨਕਲਾਬ ਦੀ ਲਾਈਨ ਨੂੰ ਆਪਣੇ ਹਮਲੇ ਦਾ ਨਿਸ਼ਾਨਾ ਬਣਾਇਆ। ਇਹ ਸਿਲਸਿਲਾ ਡੈਂਗ ਦੇ ਵਿਰੁੱਧ ਦੇਸ਼ ਵਿਆਪੀ ਸੰਘਰਸ਼ ਅਤੇ ਉਸ ਨੂੰ ਕੱਢ ਦਿੱਤੇ ਜਾਣ ਦੇ ਬਾਵਜੂਦ ਮਾਓ ਨੇ ਪਾਰਟੀ ਵਰਕਰਾਂ ਨੂੰ ਕਿਹਾ ਸੀ,''**ਤੁਸੀਂ ਸਮਾਜਵਾਦੀ ਇਨਕਲਾਬ ਕਰ ਰਹੇ ਹੋ, ਫਿਰ ਵੀ ਇਹ ਨਹੀਂ ਜਾਣਦੇ ਕਿ ਬੁਰਜੂਆਜ਼ੀ ਕਿੱਥੇ ਹੈ। ਇਹ ਕਮਿਊਨਿਸਟ ਪਾਰਟੀ ਦੇ ਅੰਦਰ ਹੀ ਹੈ। ਜੋ ਸੱਤ੍ਹਾ 'ਚ ਹਨ ਉਹੀ ਪੂੰਜੀਵਾਦੀ ਰਾਹ ਅਪਣਾ ਰਹੇ ਹਨ। ਪੂੰਜੀਵਾਦੀ ਰਾਹੀਏ ਹੁਣ ਵੀ ਪੂੰਜੀਵਾਦੀ ਰਸਤੇ 'ਤੇ ਹੀ ਹਨ।**''ਅੰਤਿਮ ਸਮੇਂ ਤੱਕ ਉਹਨਾਂ ਨੇ ਵਾਰ-ਵਾਰ ਸਾਵਧਾਨ ਕੀਤਾ ਕਿ ਚੀਨ 'ਚ ਅਜੇ ਵੀ ਇਹ ਤਹਿ ਨਹੀਂ ਹੋਇਆ ਹੈ ਕਿ ਜਿੱਤ ਸਮਾਜਵਾਦ ਦੀ ਹੋਵੇਗੀ ਜਾਂ ਪੂੰਜੀਵਾਦ ਦੀ। ਉਹਨਾਂ ਨੇ ਚੀਨ ਅਤੇ ਪੂਰੀ ਦੁਨੀਆਂ ਦੇ ਮਜ਼ਦੂਰਾਂ ਅਤੇ ਮਿਹਨਤਕਸ਼ ਲੋਕਾਂ ਨੂੰ ਅਪੀਲ

ਕੀਤੀ ਕਿ ਜੇਕਰ ਚੀਨ 'ਚ ਵੀ ਪੂੰਜੀਵਾਦ ਦੀ ਮੁੜ ਬਹਾਲੀ ਹੋ ਜਾਂਦੀ ਹੈ ਤਾਂ ਉਹ ਬਿਨਾਂ ਰੁਕੇ ਉਸਦੇ ਵਿਰੁੱਧ ਸੰਘਰਸ਼ ਸ਼ੁਰੂ ਕਰ ਦੇਣ।

ਮਾਓ ਦੀ ਮੌਤ ਤੋਂ ਬਾਅਦ ਚੀਨ 'ਚ ਸੋਧਵਾਦੀਆਂ ਨੇ ਪਾਰਟੀ ਅਤੇ ਰਾਜ ਦੀ ਅਗਵਾਈ ਖੋਹ ਲਈ, ਪਰ ਜਿਵੇਂ ਕਿ ਮਾਓ ਨੇ ਭਵਿੱਖਬਾਣੀ ਕੀਤੀ ਸੀ, ਸੱਤ੍ਹਾ 'ਤੇ ਕਬਜਾ ਕਰਨ ਅਤੇ ਇਨਕਲਾਬ ਦੀ ਆਵਾਜ਼ ਨੂੰ ਬੇਰਹਿਮੀ ਨਾਲ ਦਬਾਉਣ ਦੇ ਬਾਵਜੂਦ ਉਹ ਇੱਕ ਪਲ ਲਈ ਵੀ ਚੈਨ ਦਾ ਸਾਹ ਨਹੀਂ ਲੈ ਸਕੇ ਹਨ।

ਆਮ ਤੌਰ ਤੇ, ਕੁੱਝ ਹਲਕਿਆਂ 'ਚ ਇਹ ਸਵਾਲ ਵੀ ਉਠਾਇਆ ਜਾਂਦਾ ਹੈ ਕਿ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਬਾਅਦ ਵੀ ਚੀਨ 'ਚ ਪੂੰਜੀਵਾਦੀ ਮੁੜ ਬਹਾਲੀ ਕਿਵੇਂ ਸੰਭਵ ਹੋ ਸਕੀ? ਜਿਵੇਂ ਕਿ ਮਾਓ ਨੇ ਵੀ ਵਾਰ-ਵਾਰ ਸਪੱਸ਼ਟ ਕੀਤਾ ਸੀ, ਇਸ ਖਤਰੇ ਦਾ ਮੁਕੰਮਲ ਹੱਲ ਇਕ ਜਾਂ ਦੋ ਨਹੀਂ ਬਲਕਿ ਕਈ ਸੱਭਿਆਚਾਰਕ ਇਨਕਲਾਬ ਅਤੇ ਕਈ ਪੀੜ੍ਹੀਆਂ ਤੱਕ ਜਾਰੀ ਲਮਕਵੇਂ ਸੰਘਰਸ਼ ਦੀ ਮੰਗ ਕਰਦਾ ਹੈ। ਚੀਨ ਵਰਗੇ ਪਛੜੀਆਂ ਪੈਦਾਵਾਰੀ ਸ਼ਕਤੀਆਂ ਵਾਲੇ ਦੇਸ਼ ਵਿੱਚ ਸਮਾਜਵਾਦ ਦੇ ਦੌਰ ਵਿੱਚ ਪੂੰਜੀਵਾਦੀ ਮੁੜ ਬਹਾਲੀ ਦਾ ਹੋਰ ਜ਼ਿਆਦਾ ਮਜ਼ਬੂਤ ਆਧਾਰ ਸੀ ਅਤੇ ਉਸ ਦੇ ਲਗਾਤਾਰ ਵਿਸਥਾਰ ਦੀ ਅੰਦਰੂਨੀ ਗਤੀ ਹੋਰ ਜ਼ਿਆਦਾ ਤੀਖ਼ਣ ਰੂਪ 'ਚ ਮੌਜੂਦ ਸੀ। ਦੂਜੇ, ਸਿਧਾਂਤ ਅਤੇ ਵਿਹਾਰ ਵਿੱਚ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪੜਾਅ ਤੱਕ ਦੀ ਯਾਤਰਾ ਤੈਅ ਕਰਨ ਵਿੱਚ ਮਾਓ ਨੂੰ, ਲਗਭਗ 17 ਸਾਲ ਦਾ ਲੰਬਾ ਸਮਾਂ ਲੱਗਿਆ, ਜਿਸ ਦੌਰਾਨ ਭਾਵੇਂ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਅਤੇ ਜਮਾਤੀ ਸੰਘਰਸ਼ ਮੌਜੂਦ ਸੀ, ਪਰ ਪੂੰਜੀਵਾਦੀ ਤਾਕਤਾਂ ਲਗਾਤਾਰ ਸਮਾਜ, ਪਾਰਟੀ ਅਤੇ ਰਾਜ ਵਿੱਚ ਆਪਣੇ ਆਧਾਰ ਅਤੇ ਤਾਕਤ ਦਾ ਵਿਸਥਾਰ ਕਰਦੀਆਂ ਰਹੀਆਂ ਸਨ। ਇਹੀ ਨਹੀਂ, ਜੇਕਰ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਸ਼ੁਰੂਆਤ ਲੈਨਿਨ ਜਾਂ ਸਟਾਲਿਨ ਦੇ ਵੇਲੇ ਵੀ ਹੋ ਗਈ ਹੁੰਦੀ ਤਾਂ ਵੀ ਜਮਾਤੀ ਤਾਕਤਾਂ ਦੇ ਕੌਮੀ-ਕੌਮਾਂਤਰੀ ਸੰਤੁਲਨ ਨੂੰ ਦੇਖਦੇ ਹੋਏ ਸਮਾਜਵਾਦ ਦੀ ਜਿੱਤ ਨੂੰ ਨਿਸ਼ਚਿਤ ਅਤੇ ਅੰਤਿਮ ਨਹੀਂ ਕਿਹਾ ਜਾ ਸਕਦਾ ਸੀ। ਹਾਂ ਇਸ ਦੀ ਸੰਭਾਵਨਾ ਮੁਕਾਬਲਤਨ ਕੁੱਝ ਜ਼ਿਆਦਾ ਹੋ ਸਕਦੀ ਸੀ ਜਾਂ ਕੁੱਝ ਹੋਰ ਨੇੜੇ ਆ ਸਕਦੀ ਸੀ। ਇਨਕਲਾਬ ਦੀ ਜਿੱਤ ਅਤੇ ਉਸ ਦੀ ਲਗਾਤਾਰਤਾ ਵਿੱਚ ਅੰਤਰਮੁੱਖੀ ਤਾਕਤਾਂ ਦੀ ਭੂਮਿਕਾ ਜ਼ਰੂਰ ਮਹੱਤਵਪੂਰਨ ਹੈ ਪਰ ਬਾਹਰਮੁੱਖੀ ਹਾਲਤ ਨੂੰ, ਇਤਿਹਾਸ ਦੇ ਰੰਗਮੰਚ ਦੀਆਂ ਸੀਮਾਵਾਂ ਨੂੰ ਨਕਾਰਿਆ ਨਹੀਂ ਜਾ ਸਕਦਾ। ਇਹ ਇਕ ਗੈਰ ਦਵੰਦਆਤਮਕ ਅਤੇ ਵਿੱਚਾਰਵਾਦੀ ਪਹੁੰਚ ਹੋਵੇਗੀ। ਇਹ ਯਾਦ ਰੱਖਣਾ ਜ਼ਰੂਰੀ ਹੈ ਕਿ ਮਜ਼ਦੂਰ ਇਨਕਲਾਬਾਂ ਦੇ ਖਾਸੇ ਅਤੇ ਯੁੱਧਨੀਤੀ ਨੂੰ ਦੇਖਦੇ ਹੋਏ ਅਕਤੂਬਰ ਇਨਕਲਾਬ ਤੋਂ ਹੁਣ ਤੱਕ ਦੇ ਦੌਰ ਨੂੰ ਸ਼ੁਰੂਆਤੀ ਪ੍ਰਯੋਗਾਂ ਦਾ ਪੜਾਅ ਹੀ ਕਿਹਾ ਜਾ ਸਕਦਾ ਹੈ। ਨਾਲ ਹੀ, ਇਹ ਵੀ ਧਿਆਨ ਰੱਖਣਾ ਹੋਵੇਗਾ ਕਿ ਪੂੰਜੀਵਾਦੀ ਸੰਸਾਰ ਵਿੱਚ ਇਕ ਜਾਂ ਕੁਝ ਦੇਸ਼ਾਂ ਵਿੱਚ ਅਤੇ ਖਾਸਕਰ ਪਛੜੇ ਦੇਸ਼ਾਂ ਵਿੱਚ ਇਨਕਲਾਬ ਦੀਆਂ ਆਪਣੀਆਂ ਕੁਝ ਜਰੂਰੀ ਸੀਮਾਵਾਂ-ਸਮੱਸਿਆਵਾਂ ਮੌਜੂਦ ਰਹਿੰਦੀਆਂ ਹਨ, ਜੋ ਕਈ ਵਾਰ ਜਮਾਤੀ ਤਾਕਤਾਂ ਦੇ ਸੰਤੁਲਨ ਨੂੰ ਸੰਸਾਰ ਪੂੰਜੀਵਾਦ ਦੇ ਪੱਖ ਵਿੱਚ ਬਦਲ ਸਕਦੀਆਂ ਹਨ। ਸਮਾਜਵਾਦ ਦਾ ਸੰਘਰਸ਼ ਇਕ ਸੰਸਾਰ

ਵਿਆਪੀ ਮਹਾਂਯੁੱਧ ਹੈ ਅਤੇ ਪੂੰਜੀ ਦੇ ਮੁੱਖ ਕਿਲਿਆਂ ਨੂੰ ਤਬਾਹ ਕਰਨ ਤੱਕ ਮਜ਼ਦੂਰ ਜਮਾਤ ਦਾ ਸੰਘਰਸ਼ ਜ਼ਿਆਦਾ ਔਖਾ ਬਣਿਆ ਰਹੇਗਾ।

ਸਮਾਜਵਾਦ ਦਾ ਰਾਹ ਅਜੇ ਕਾਫ਼ੀ ਲੰਮਾ ਹੈ ਅਤੇ ਸੰਘਰਸ਼ ਨੇ ਅਜੇ ਅਨੇਕਾਂ ਮੁਸ਼ਕਿਲਾਂ ਵਿੱਚੋਂ ਹੋ ਕੇ ਗੁਜ਼ਰਨਾ ਹੈ ਪਰ ਉੱਨੀ ਹੀ ਵੱਡੀ ਸੱਚਾਈ ਇਹ ਵੀ ਹੈ ਕਿ ਸਾਮਰਾਜਵਾਦ ਦਾ ਸੰਕਟ ਹੁਣੇ ਤੋਂ ਹੀ ਇਨਕਲਾਬਾਂ ਦੇ ਨਵੇਂ ਦੌਰ ਦੀ ਸ਼ੁਰੂਆਤ ਦਾ ਸੰਕੇਤ ਦੇ ਰਿਹਾ ਹੈ। ਸੰਕਟ ਪੱਛਮ 'ਚ ਵੀ ਹੈ ਅਤੇ ਪੂਰਬ 'ਚ ਵੀ। ਇਹ ਸੰਸਾਰ ਵਿਆਪੀ ਹੈ? ਪੂਰਬੀ ਯੂਰਪ ਦੇ ਦੇਸ਼ਾਂ 'ਚ ਅਤੇ ਰੂਸ 'ਚ ਨਵ ਸਥਾਪਿਤ ਪੱਛਮੀ ਪੂੰਜੀਵਾਦੀ ਢਾਂਚਿਆਂ ਦੇ ਵਿਰੁੱਧ ਬੇਚੈਨੀ ਹੁਣੇ ਤੋਂ ਹੀ ਉਭਰਨ ਲੱਗੀ ਹੈ ਅਤੇ ਸਮਾਜਵਾਦ ਦੁਆਰਾ ਦਿੱਤੇ ਅਧਿਕਾਰਾਂ-ਸਹੂਲਤਾਂ ਦੀ ਬਹਾਲੀ ਲਈ ਅਵਾਜਾਂ ਉੱਠਣ ਲੱਗੀਆਂ ਹਨ। ਚੀਨ ਦੀ ਸਮਾਜਿਕ ਫਾਸੀਵਾਦੀ ਹਕੂਮਤ ਨੂੰ ਲਗਾਤਾਰ ਲੋਕਾਂ ਦੇ ਵਿਰੋਧਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਹ ਸਾਰੀਆਂ ਘਟਨਾਵਾਂ ਆਉਣ ਵਾਲੇ ਦਿਨਾਂ ਵਿੱਚ ਤੀਜੀ ਦੁਨੀਆਂ ਦੇ ਦੇਸ਼ਾਂ ਵਿੱਚ ਸਮਾਜਵਾਦੀ ਇਨਕਲਾਬਾਂ ਦੇ ਫੁੱਟ ਪੈਣ ਦਾ ਅਤੇ ਪੱਛਮੀ ਦੁਨੀਆਂ, ਰੂਸ, ਪੂਰਬੀ ਯੂਰਪ ਅਤੇ ਚੀਨ ਵਿੱਚ ਅਕਤੂਬਰ ਇਨਕਲਾਬ ਦੇ ਦੂਜੇ ਐਡੀਸ਼ਨਾਂ ਦੀ ਤਿਆਰੀ ਦਾ ਪੂਰਵ ਸੰਕੇਤ ਦੇ ਰਹੀਆਂ ਹਨ ਅਤੇ ਉਹਨਾਂ ਦਾ ਆਧਾਰ ਉੱਥੇ ਤੇਜ਼ੀ ਨਾਲ ਤਿਆਰ ਹੋ ਰਿਹਾ ਹੈ।

ਸੱਤ੍ਹਾ 'ਚ ਕਾਇਮ ਰਹਿਣਾ ਬੁਰਜੂਆਜ਼ੀ ਦੀ ਮਰਜੀ 'ਤੇ ਨਿਰਭਰ ਨਹੀਂ ਕਰਦਾ। ਇਤਿਹਾਸਕ ਵਿਕਾਸ ਦੀ ਗਤੀ ਉਸ ਦੀ ਇੱਛਾ 'ਤੇ ਨਿਰਭਰ ਨਹੀਂ ਕਰਦੀ। ਮਜ਼ਦੂਰ ਇਨਕਲਾਬ ਉਸ ਦੇ ਚਾਹੁਣ ਅਤੇ ਉਸ ਦੇ ਸਾਰੇ ਯਤਨਾਂ ਨਾਲ ਵੀ ਨਹੀਂ ਰੁਕ ਸਕਦੇ ਕਿਉਂਕਿ ਬਾਹਰਮੁੱਖੀ ਹਾਲਤਾਂ ਉਸ ਲਈ ਦੁਬਾਰਾ ਜ਼ਮੀਨ ਤਿਆਰ ਕਰ ਰਹੀਆਂ ਹਨ ਅਤੇ ਇਸ ਤੋਂ ਬਿਨਾਂ ਹੋਰ ਕੁੱਝ ਵੀ ਨਹੀਂ ਹੋ ਸਕਦਾ। ਆਉਣ ਵਾਲੇ ਦਿਨ ਇਕ ਵਾਰ ਫ਼ਿਰ ਲਗਾਤਾਰ ਸਮਾਜਵਾਦੀ ਇਨਕਲਾਬਾਂ ਦੇ ਅਰੁੱਕ ਵਿਕਾਸ ਪ੍ਰਵਾਹ ਦੇ ਦਿਨ ਹੋਣਗੇ। ਮਜ਼ਦੂਰ ਇਨਕਲਾਬਾਂ ਦਾ ਰਾਹ ਔਖਾ ਅਤੇ ਟੇਢਾ-ਮੇਢਾ ਹੈ,ਪਰ ਉਹਨਾਂ ਦੀ ਜਿੱਤ ਹੋਣੀ ਹੀ ਹੈ। ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਅਮਿੱਟ ਚਿੰਗਾਰੀ ਮਜ਼ਦੂਰ ਜਮਾਤ ਦੇ ਸੰਘਰਸ਼ ਦਾ ਰਾਹ ਰੁਸ਼ਨਾਉਂਦੀ ਰਹੇਗੀ।

1962 'ਚ ਮਾਓ-ਜ਼ੇ-ਤੁੰਗ ਦੁਆਰਾ ਕੀਤੀ ਗਈ ਭਵਿੱਖਬਾਣੀ-ਅੱਜ ਵੀ ਇਤਿਹਾਸਿਕ ਰੂਪ ਨਾਲ ਮਹੱਤਵਪੂਰਨ, ਸਹੀ ਅਤੇ ਪ੍ਰਸੰਗਿਕ ਹੈ। ਮਾਓ ਨੇ ਦੱਸਿਆ ਸੀ, **''ਹੁਣ ਤੋਂ ਲੈ ਕੇ ਅਗਲੇ ਪੰਜਾਹ ਸੌ ਸਾਲਾਂ ਤੱਕ ਦਾ ਯੁੱਗ ਇਕ ਅਜਿਹਾ ਮਹਾਨ ਯੁੱਗ ਹੋਵੇਗਾ ਜਿਸ ਵਿੱਚ ਦੁਨੀਆਂ ਦਾ ਸਮਾਜਿਕ ਢਾਂਚਾ ਬੁਨਿਆਦੀ ਤੌਰ 'ਤੇ ਬਦਲ ਜਾਵੇਗਾ, ਇਹ ਇੱਕ ਅਜਿਹਾ ਤੂਫ਼ਾਨੀ ਯੁੱਗ ਹੋਵੇਗਾ ਜਿਸ ਦੀ ਤੁਲਨਾ ਇਤਿਹਾਸ ਦੇ ਪਿਛਲੇ ਕਿਸੇ ਵੀ ਯੁੱਗ ਨਾਲ ਨਹੀਂ ਕੀਤੀ ਜਾ ਸਕੇਗੀ। ਇੱਕ ਅਜਿਹੇ ਯੁੱਗ 'ਚ ਰਹਿੰਦੇ ਹੋਏ, ਸਾਨੂੰ ਉਹਨਾਂ ਮਹਾਨ ਸੰਘਰਸ਼ਾਂ 'ਚ ਜੂਝਣ ਲਈ ਤਿਆਰ ਰਹਿਣਾ ਚਾਹੀਦਾ ਹੈ ਜੋ ਆਪਣੀਆਂ ਵਿਸ਼ੇਸ਼ਤਾਵਾਂ ਵਿੱਚ ਅਤੀਤ ਦੇ ਸਾਰੇ ਸੰਘਰਸ਼ਾਂ ਨਾਲੋ ਕਈ ਅਰਥਾਂ 'ਚ ਅਲੱਗ ਹੋਣਗੇ।''**

**ਮਈ-1990**

# ਪੂਰਕ

ਗੋਰਖਪੁਰ ਗੋਸ਼ਟੀ (6 ਤੋਂ 10 ਜੂਨ 1990) ਵਿੱਚ ਪੇਸ਼ ਆਪਣੇ ਲੇਖ ਵਿੱਚ, ਗੋਸ਼ਟੀ ਦੇ ਦੌਰਾਨ ਚੱਲੀ ਪੂਰੀ ਬਹਿਸ ਅਤੇ ਉਸਦੇ ਰੀਵਿਊ ਦੀ ਰੌਸ਼ਨੀ ਵਿੱਚ, ਅਸੀਂ ਕੁੱਝ ਜੋੜਨ ਦੀ ਅਤੇ ਇਸ ਨੂੰ ਬਿਹਤਰ ਬਣਾਉਣ ਦੀ ਜ਼ਰੂਰਤ ਮਹਿਸੂਸ ਕਰਦੇ ਹਾਂ। ਇਸੇ ਉਦੇਸ਼ ਨਾਲ ਇਹ ਪੂਰਕ ਪੇਸ਼ ਕੀਤਾ ਜਾ ਰਿਹਾ ਹੈ।

ਲੇਖ ਵਿੱਚ ਅਸੀਂ ਸਮਾਜਵਾਦ ਦੀ ਹਾਰ ਦੇ ਬਾਹਰਮੁਖੀ ਕਾਰਨਾਂ ਦੀ-ਇਤਿਹਾਸ ਦੇ ਰੰਗਮੰਚ ਦੀਆਂ ਬਾਹਰਮੁਖੀ ਸੀਮਾਵਾਂ ਦੀ ਵਿਸਥਾਰ ਸਹਿਤ ਚਰਚਾ ਕੀਤੀ ਹੈ। ਬਾਹਰਮੁਖੀ ਕਾਰਨਾਂ ਦੇ ਨਾਲ ਹੀ ਅੰਤਰਮੁਖੀ ਸੀਮਾਵਾਂ-ਸਮੱਸਿਆਵਾਂ-ਆਗੂਆਂ ਦੀਆਂ ਭੁੱਲਾਂ, ਗਲਤੀਆਂ ਦੀ ਸੰਤੁਲਿਤ ਸਮਝ ਹਾਸਿਲ ਕਰਨ ਦੀ ਜ਼ਰੂਰਤ ਦਾ ਵਰਨਣ ਵੀ ਅਸੀਂ ਕੀਤਾ ਹੈ,ਪਰ ਸਟਾਲਿਨ ਦੀ ਇੱਕ ਮਹੱਤਵਪੂਰਨ ਸਿਧਾਂਤਕ ਭੁੱਲ ਤੋਂ ਬਿਨਾਂ ਹੋਰ ਅੰਤਰਮੁਖੀ ਤੱਥਾਂ ਦਾ ਅਤੇ ਬਾਹਰਮੁੱਖੀ ਤੱਥਾਂ ਦੇ ਨਾਲ ਉਹਨਾਂ ਦੇ ਦਵੰਦਾਤਮਕ ਅੰਤਰਸੰਬੰਧਾਂ ਦੀ ਸੰਪੂਰਨ ਪੇਸ਼ਕਾਰੀ ਲੇਖ ਦੀਆਂ ਸੀਮਾਵਾਂ ਕਾਰਨ ਨਹੀਂ ਹੋ ਸਕੀ। ਭਾਵੇਂ ਸਾਡਾ ਨਜ਼ਰੀਆ ਅਤੇ ਸਾਡੀ ਪਹੁੰਚ ਸਪੱਸ਼ਟ ਹੈ, ਪਰ ਫਿਰ ਵੀ ਇਸ ਮੁੱਦੇ 'ਤੇ ਆਪਣੀ ਪੋਜ਼ੀਸ਼ਨ ਅਸੀਂ ਇੱਥੇ ਸੰਖੇਪ 'ਚ ਪੇਸ਼ ਕਰ ਦੇਣਾ ਚਾਹੁੰਦੇ ਹਾਂ ਤਾਂ ਕਿ ਪੂੰਜੀਵਾਦੀ ਮੁੜਬਹਾਲੀ ਦੇ ਬਾਰੇ 'ਚ ਨਿਰਧਾਰਨਵਾਦੀ (determinist) ਨਤੀਜਿਆਂ ਤੱਕ ਪਹੁੰਚਣ ਦੀ ਹਰ ਸੰਭਾਵਨਾ ਖ਼ਤਮ ਹੋ ਜਾਵੇ।

ਸਮਾਜਵਾਦੀ ਤਬਦੀਲੀ ਦੇ ਪਿਛਲੇ ਪੂਰੇ ਦੌਰ 'ਚ ਪੂੰਜੀਵਾਦੀ ਮੁੜ ਬਹਾਲੀ ਦੇ ਇੱਕ ਆਧਾਰ ਦੇ ਰੂਪ 'ਚ ਲਗਾਤਾਰ ਅਜਿਹੀਆਂ ਬਾਹਰਮੁੱਖੀ ਸੀਮਾਵਾਂ-ਸਮੱਸਿਆਵਾਂ ਮੌਜੂਦ ਰਹੀਆਂ, ਜੋ ਮਜ਼ਦੂਰ ਜਮਾਤ ਉਸਦੀ ਪਾਰਟੀ ਅਤੇ ਆਗੂਆਂ ਦੀ ਇੱਛਾ ਤੋਂ ਆਜ਼ਾਦ ਸਨ ਅਤੇ ਅੱਗੇ ਵੀ ਲੰਬੇ ਸਮੇਂ ਤੱਕ ਇਹ ਸਥਿਤੀ ਬਣੀ ਰਹੇਗੀ। ਨਾਲ ਹੀ ਸਮਾਜਵਾਦੀ ਸੰਗ੍ਰਾਂਦੀ ਦੌਰ ਦੇ ਇਨਕਲਾਬੀ ਸਮਾਜਿਕ ਪ੍ਰਯੋਗਾਂ ਦੌਰਾਨ ਆਗੂਆ ਦੀਆਂ ਅੰਤਰਮੁਖੀ ਸੀਮਾਵਾਂ ਅਤੇ ਭੁੱਲਾਂ-ਗਲਤੀਆਂ ਦੀ ਵੀ ਪੂੰਜੀਵਾਦੀ ਮੁੜ ਬਹਾਲੀ 'ਚ ਅਹਿਮ ਭੂਮਿਕਾ ਰਹੀ ਹੈ। ਸਮਾਜਵਾਦ ਦੀ ਹਾਰ ਦੇ ਬਾਹਰਮੁੱਖੀ ਅਤੇ ਅੰਤਰਮੁਖੀ ਕਾਰਨ ਦਵੰਦਆਤਮਕ ਰੂਪ 'ਚ ਅੰਤਰਸੰਬੰਧਾਂ ਦੀ ਸੰਤੁਲਿਤ ਸਮਝ ਦੀ ਅਣਹੋਂਦ ਵਿੱਚ ਸਮਾਜਵਾਦ ਦੀਆਂ ਸਮੱਸਿਆਵਾਂ ਪ੍ਰਤੀ ਨਾ ਤਾਂ ਵਿਗਿਆਨਿਕ-ਯਥਾਰਥਵਾਦੀ ਨਜ਼ਰੀਆ ਅਪਣਾਇਆ ਜਾ ਸਕਦਾ ਹੈ, ਨਾ ਹੀ ਅਤੀਤ ਦੀਆਂ ਅੰਤਰਮੁਖੀ ਭੁੱਲਾਂ-ਗਲਤੀਆਂ ਦੀ ਸਪੱਸ਼ਟ ਪਹਿਚਾਣ, ਸਹੀ ਨਿਚੋੜ ਅਤੇ ਪ੍ਰਯੋਗਾਂ ਦੌਰਾਨ ਉਹਨਾਂ ਨੂੰ ਦੂਰ ਹੀ ਕੀਤਾ ਜਾ ਸਕਦਾ ਹੈ।

ਸਮਾਜਵਾਦੀ ਤਬਦੀਲੀ ਦੌਰਾਨ ਲੰਮੇਂ ਸਮੇਂ ਤੱਕ ਇਤਿਹਾਸ ਦੁਆਰਾ ਪ੍ਰਦਾਨ

ਬਾਹਰਮੁੱਖੀ ਸੀਮਾਵਾਂ ਕਾਰਨ ਪੂੰਜੀਵਾਦੀ ਮੁੜ ਬਹਾਲੀ ਦੀ ਸੰਭਾਵਨਾ ਬਣੀ ਰਹੇਗੀ, ਪਰ ਇਹ ਸਿਰਫ਼ ਸੰਭਾਵਨਾ ਹੀ ਹੈ, ਜ਼ਰੂਰੀ ਨਹੀਂ ਕਿ ਜ਼ਰੂਰ ਹੋਵੇ। ਬਾਹਰਮੁੱਖੀ ਕਾਰਣਾਂ ਕਰਕੇ ਸਮਾਜਵਾਦੀ ਤਬਦੀਲੀ ਦੀ ਪ੍ਰਕਿਰਿਆ ਦਾ ਉਲਟਾ ਗੇੜ ਜ਼ਰੂਰੀ ਕਦੇ ਨਹੀਂ ਹੈ। ਜੇਕਰ ਬਾਹਰਮੁੱਖੀ ਹਾਲਤਾਂ ਦੀ ਸਾਪੇਖਕ ਰੂਪ 'ਚ ਜ਼ਿਆਦਾ ਸੰਪੂਰਨ ਸੰਤੁਲਿਤ ਸਮਝ ਆਗੂਆਂ ਕੋਲ ਹੋਵੇ ਅਤੇ ਉਹ ਗੰਭੀਰ ਭੁੱਲਾਂ-ਗਲਤੀਆਂ ਤੋਂ ਬਚ ਸਕਣ ਤਾਂ ਬਾਹਰਮੁੱਖੀ ਰੁਕਾਵਟਾਂ ਦੇ ਬਾਵਜੂਦ ਪੂੰਜੀਵਾਦੀ ਮੁੜ ਬਹਾਲੀ ਦੀ ਸੰਭਾਵਨਾ ਘੱਟ ਤੋਂ ਘੱਟ ਹੋ ਸਕਦੀ ਹੈ ਅਤੇ ਇਸ ਤੋਂ ਬਚਿਆ ਵੀ ਜਾ ਸਕਦਾ ਹੈ, ਭਾਵੇਂ ਲੇਖ 'ਚ ਵਿਸਥਾਰ ਸਹਿਤ ਵਰਣਨ ਕੀਤੀਆਂ ਬਾਹਰਮੁੱਖੀ ਸੀਮਾਵਾਂ ਦੇ ਰਹਿੰਦੇ ਇਸ ਨੂੰ ਵੀ ਅਟੱਲ ਨਹੀਂ ਕਿਹਾ ਜਾ ਸਕਦਾ। ਇਹ ਵੀ ਇੱਕ ਤਰ੍ਹਾਂ ਦਾ ਨਿਰਧਾਰਨਵਾਦ ਹੀ ਹੋਵੇਗਾ।

ਜਦ ਤੱਕ ਮਜ਼ਦੂਰ ਇਨਕਲਾਬ ਸਿਰਫ਼ ਇੱਕ ਦੇਸ਼ ਤੱਕ ਸੀਮਿਤ ਸੀ, ਉਦੋਂ ਤੱਕ ਤਾਂ ਪੂੰਜੀਵਾਦੀ ਮੁੜ ਬਹਾਲੀ ਦੀ ਸੰਭਾਵਨਾ ਜ਼ਰੂਰ ਹੀ ਬਹੁਤ ਜ਼ਿਆਦਾ ਸੀ। ਪਰ ਖਾਸ ਕਰਕੇ ਸਮਾਜਵਾਦੀ ਦੇਸ਼ਾਂ ਦੇ ਇੱਕ ਪੂਰੇ ਗੁੱਟ ਦੇ ਹੋਂਦ ਵਿੱਚ ਆਉਣ ਦੇ ਬਾਅਦ ਦੀ ਹਾਲਤ ਵਿੱਚ ਜੇਕਰ ਸਮਾਜਵਾਦ ਦੀਆਂ ਬਾਹਰਮੁੱਖੀ ਸਮੱਸਿਆਵਾਂ ਦੀ ਅਤੇ ਉਹਨਾਂ ਨੂੰ ਦੂਰ ਕਰਨ ਦੇ ਢੰਗਾਂ ਦੀ ਇੱਕ ਤਰਕਸੰਗਤ ਸਮਝਦਾਰੀ ਮੌਜੂਦ ਹੁੰਦੀ ਅਤੇ ਕੁੱਝ ਗੰਭੀਰ ਗਲਤੀਆਂ ਨਾ ਹੋਈਆਂ ਹੁੰਦੀਆਂ ਤਾਂ ਪੂੰਜੀਵਾਦੀ ਮੁੜ ਬਹਾਲੀ ਤੋਂ ਬਚ ਸਕਣ ਦੀ ਸੰਭਾਵਨਾ ਬਹੁਤ ਜ਼ਿਆਦਾ ਹੁੰਦੀ। ਰੂਸ ਅਤੇ ਚੀਨ ਦੇ ਸਮਾਜਵਾਦੀ ਸੰਗਰਾਂਦੀ ਦੌਰ ਦੇ ਪ੍ਰਯੋਗਾਂ ਦੇ ਹਾਂ ਪੱਖੀ-ਨਾਂਹ ਪੱਖੀ ਤਜ਼ਰਬਿਆਂ, ਸਟਾਲਿਨ ਤੇ ਮਾਓ ਦੀਆਂ ਭੁੱਲਾਂ-ਗਲਤੀਆਂ ਦਾ ਵਿਸ਼ਲੇਸ਼ਣ ਇਸੇ ਪਰਿਪੇਖ 'ਚ ਕੀਤਾ ਜਾਣਾ ਚਾਹੀਦਾ ਹੈ।

ਸੋਵੀਅਤ ਸੰਘ ਵਿੱਚ ਸਮਾਜਵਾਦੀ ਉਸਾਰੀ ਦੇ ਤਜ਼ਰਬਿਆਂ ਦਾ ਰੀਵਿਊ ਕਰਦੇ ਹੋਏ ਮਾਓ-ਜ਼ੇ-ਤੁੰਗ ਨੇ ਸਟਾਲਿਨ ਦੀਆਂ ਯੋਗਤਾਵਾਂ ਅਤੇ ਪ੍ਰਾਪਤੀਆਂ ਦੇ ਨਾਲ ਹੀ ਉਸ ਦੀਆਂ ਭੁੱਲਾਂ ਅਤੇ ਗਲਤੀਆਂ ਦਾ ਵੀ ਸੰਤੁਲਿਤ ਅਤੇ ਸੰਪੂਰਨ ਵਿਸ਼ਲੇਸ਼ਣ ਪੇਸ਼ ਕੀਤਾ, ਇਹਨਾਂ 'ਚੋਂ ਨਿਕਲਣ ਵਾਲੇ ਜ਼ਰੂਰੀ ਨਤੀਜਿਆਂ-ਸਿੱਖਿਆਵਾਂ ਦੀ ਰੌਸ਼ਨੀ ਵਿੱਚ ਚੀਨ ਵਿੱਚ ਸਮਾਜਵਾਦੀ ਇਨਕਲਾਬ ਦੇ ਪ੍ਰਯੋਗਾਂ ਨੂੰ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪੜਾਅ ਤੱਕ ਅੱਗੇ ਵਧਾਇਆ ਅਤੇ ਪਹਿਲੀ ਵਾਰ ਪੂੰਜੀਵਾਦੀ ਮੁੜ ਬਹਾਲੀ 'ਤੇ ਫੈਸਲਾਕੁਨ ਰੋਕ ਲਈ ਠੋਸ ਸਿਧਾਂਤ ਪੈਦਾ ਕੀਤੇ ਅਤੇ ਅਮਲ 'ਚ ਵੀ ਉਹਨਾਂ ਨੂੰ ਸਥਾਪਿਤ ਕਰਨ ਲਈ ਪ੍ਰਯੋਗਾਂ ਦੀ ਸ਼ੁਰੂਆਤ ਕੀਤੀ। ਮਾਓ ਦੁਆਰਾ ਪੇਸ਼ ਸਟਾਲਿਨ ਦੇ ਮੁਲਾਂਕਣ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਰੌਸ਼ਨੀ ਵਿੱਚ ਹੀ ਦੁਨੀਆਂ ਭਰ ਦੇ ਕਮਿਊਨਿਸਟ ਇਨਕਲਾਬੀ ਸੋਵੀਅਤ ਸਮਾਜ ਵਿੱਚ ਸਮਾਜਵਾਦੀ ਪ੍ਰਯੋਗਾਂ ਦੀਆਂ ਅੰਤਰਮੁੱਖੀ ਸਮੱਸਿਆਵਾਂ ਨੂੰ ਅੱਜ ਸਮਝਦੇ ਹਨ ਅਤੇ ਉਹਨਾਂ ਦਾ ਵਿਸ਼ਲੇਸ਼ਣ ਕਰਦੇ ਹਨ।

ਬਾਹਰਮੁੱਖੀ ਅਤੇ ਅੰਤਰਮੁਖੀ ਤੱਥ ਲਗਾਤਾਰ ਇੱਕ ਦੂਜੇ ਨਾਲ ਅੰਤਰਕਿਰਿਆ ਵਿੱਚ ਬੱਝੇ ਰਹਿੰਦੇ ਹਨ ਅਤੇ ਇੱਕ ਦੂਸਰੇ ਨੂੰ ਪ੍ਰਭਾਵਿਤ ਕਰਦੇ ਰਹਿੰਦੇ ਹਨ। ਸਟਾਲਿਨ ਦੇ ਸਮੇਂ ਵਿੱਚ ਹੋਈਆਂ ਭੁੱਲਾਂ-ਗਲਤੀਆਂ ਨੇ ਸਮਾਜ 'ਚ ਆ ਰਹੇ ਬਦਲਾਵਾਂ ਨੂੰ ਕਿਵੇਂ

ਪ੍ਰਭਾਵਿਤ ਕੀਤਾ, ਕਿਵੇਂ ਉਹਨਾਂ ਦੇ ਨਤੀਜੇ ਵਜੋਂ ਸਮਾਜ ਵਿੱਚ ਬੁਰਜੂਆ-ਸਮਾਜਿਕ-ਆਰਥਿਕ ਸੰਬੰਧਾਂ ਅਤੇ ਨਵੇਂ ਬੁਰਜੂਆ ਤੱਤਾਂ ਦਾ ਆਧਾਰ ਵਿਸਥਾਰਿਤ ਹੋਣ ਵਿੱਚ ਬਾਹਰਮੁੱਖੀ ਰੂਪ ਵਿੱਚ ਸਹਾਇਤਾ ਮਿਲ ਗਈ, ਸਮਾਜਿਕ ਬਣਤਰ ਵਿੱਚ ਹੋ ਰਹੇ ਇਹਨਾਂ ਬਦਲਾਵਾਂ ਨੇ ਕਿਵੇਂ ਪਾਰਟੀ ਅੰਦਰ ਸੋਧਵਾਦੀ ਵਿੱਚਾਰਧਾਰਾ, ਲੀਹ ਅਤੇ ਪੂੰਜੀਵਾਦੀ ਰਸਤੇ 'ਤੇ ਚੱਲਣ ਵਾਲਿਆਂ ਦੀ ਸਥਿਤੀ ਨੂੰ ਲਗਾਤਾਰ ਮਜਬੂਤ ਕੀਤਾ ਅਤੇ ਉਹਨਾਂ ਦੇ ਆਧਾਰ ਨੂੰ ਲਗਾਤਾਰ ਵਿਆਪਕ ਬਣਾਇਆ ਅਤੇ ਇਹਨਾਂ ਪੂੰਜੀਵਾਦੀ ਰਾਹੀਆਂ ਨੇ ਆਗੂਆਂ ਤੋਂ ਹੋਈ ਹਰ ਭੁੱਲ ਦਾ ਫਾਇਦਾ ਲੈਂਦੇ ਹੋਏ ਕਿਸ ਤਰ੍ਹਾਂ ਪੂੰਜੀਵਾਦੀ ਮੁੜ ਬਹਾਲੀ ਦਾ ਆਧਾਰ ਅਤੇ ਹਾਲਤਾਂ ਤਿਆਰ ਕੀਤੀਆਂ-ਇਹਨਾਂ ਸਾਰੇ ਪੱਖਾਂ ਦਾ ਵਿਸਥਾਰ ਸਹਿਤ ਵਿਸ਼ਲੇਸ਼ਣ ਮਾਓ-ਜ਼ੇ-ਤੁੰਗ ਨੇ ਕੀਤਾ ਹੈ। ਇਸ ਤਰ੍ਹਾਂ ਪਾਰਟੀ ਅਤੇ ਆਗੂਆਂ ਦੀਆਂ ਅੰਤਰਮੁੱਖੀ ਸੀਮਾਵਾਂ, ਅਸਫਲਤਾਵਾਂ, ਅਤੇ ਭੁੱਲਾਂ ਨੇ ਬਾਹਰਮੁੱਖੀ ਸਥਿਤੀਆਂ ਦੇ ਨਾਲ ਲਗਾਤਾਰ ਕ੍ਰਿਆ-ਪ੍ਰਤੀਕ੍ਰਿਆ ਕਰਕੇ ਇੱਕ ਅਜਿਹੀ ਸਥਿਤੀ ਨੂੰ ਮਜਬੂਤ ਬਣਾਉਣ ਵਿੱਚ ਮਦਦ ਦਿੱਤੀ, ਜਿਸਦੇ ਕਾਰਨ ਇਤਿਹਾਸਿਕ ਵਿਕਾਸ ਦੀ ਇਕ ਪ੍ਰਕਿਰਿਆ ਵਿੱਚ ਸਮਾਜ ਵਿੱਚ ਅਤੇ ਪਾਰਟੀ ਵਿੱਚ ਅਤੇ ਰਾਜ ਵਿੱਚ ਬੁਰਜੂਆ ਤੱਤਾਂ ਦੀ ਸਥਿਤੀ ਮਜਬੂਤ ਹੋਈ ਸਮੇਂ ਅਨੁਸਾਰ ਖਰੁਸ਼ਚੇਵ ਦੇ ਰੂਪ 'ਚ ਉਹਨਾਂ ਦਾ ਪ੍ਰਤੀਨਿਧੀ ਸਾਹਮਣੇ ਆਇਆ ਜਿਸਨੇ ਅਨੁਕੂਲ ਸਥਿਤੀ ਦਾ ਲਾਭ ਲੈ ਕੇ ਸਾਜਿਸ਼ ਅਤੇ ਪਿਛਾਖੜੀ ਸੱਤ੍ਹਾ ਤਬਦੀਲੀ ਦੇ ਬਾਅਦ ਪੂੰਜੀਵਾਦੀ ਮੁੜ ਬਹਾਲੀ ਦੀ ਸ਼ੁਰੂਆਤ ਕਰ ਦਿੱਤੀ। ਇਸ ਤਰ੍ਹਾਂ ਸੋਵੀਅਤ ਸੰਘ ਵਿੱਚ ਜਮਾਤੀ ਤਾਕਤਾਂ ਦਾ ਸੰਤੁਲਨ ਬੁਰਜੂਆਜ਼ੀ ਦੇ ਪੱਖ 'ਚ ਬਦਲ ਜਾਣ ਪਿੱਛੇ ਸਟਾਲਿਨ ਦੀਆਂ ਸੀਮਾਵਾਂ-ਅਸਫ਼ਲਤਾਵਾਂ ਅਤੇ ਗਲਤੀਆਂ ਦੀ ਇੱਕ ਅਹਿਮ ਭੂਮਿਕਾ ਸੀ।

ਜਿਥੋਂ ਤੱਕ ਮਾਓ ਅਤੇ ਚੀਨੀ ਪਾਰਟੀ ਦੀਆਂ ਭੁੱਲਾਂ ਗਲਤੀਆਂ ਦਾ ਸਵਾਲ ਹੈ, ਅੱਜ ਇੱਕ ਪਰਪੱਕ ਕੌਮਾਂਤਰੀ ਲੀਡਰਸ਼ਿਪ ਦੀ ਅਣਹੋਂਦ ਨੇ ਇਹਨਾਂ ਦੇ ਸਹੀ-ਸੰਤੁਲਿਤ ਮੁਲਾਂਕਣ ਦੇ ਕੰਮ ਨੂੰ ਅਤਿਅੰਤ ਮੁਸ਼ਕਲ ਬਣਾ ਦਿੱਤਾ ਹੈ ਅਤੇ ਅਸਲ ਵਿੱਚ ਇਹਨਾਂ ਦੇ ਸਹੀ-ਸਹੀ ਅਤੇ ਭਰਵੇਂ ਮੁਲਾਂਕਣ ਦਾ ਕੰਮ ਤਾਂ ਹੀ ਹੋ ਸਕੇਗਾ ਜਦੋਂ ਉਸੇ ਪੱਧਰ ਦਾ ਸਮਾਜਿਕ ਪ੍ਰਯੋਗ ਕਿਸੇ ਦੇਸ਼ ਵਿੱਚ ਹੋ ਰਿਹਾ ਹੋਵੇ ਜਾਂ ਹੋ ਚੁੱਕਾ ਹੋਵੇ ਅਤੇ ਉਸਤੋਂ ਉੱਚੇ ਪੱਧਰ ਦੇ ਸਮਾਜਿਕ ਪ੍ਰਯੋਗਾਂ ਦੀ ਲੋੜ ਅਤੇ ਆਧਾਰ ਮੌਜੂਦ ਹੋਵੇ। ਸਿਰਫ਼ ਤਾਂ ਹੀ ਮਾਓ ਦੇ ਨਿਰਦੇਸ਼ਨ ਅਤੇ ਅਗਵਾਈ 'ਚ ਹੋਏ ਮਹਾਨ ਸਮਾਜਵਾਦੀ ਪ੍ਰਯੋਗਾਂ ਦੀਆਂ ਕਮੀਆਂ ਤੋਂ ਸਬਕ ਲੈ ਕੇ ਨਵੇਂ ਸਿਧਾਂਤ ਵਿਕਸਿਤ ਕੀਤੇ ਜਾ ਸਕਦੇ ਹਨ ਅਤੇ ਸਮਾਜਿਕ ਪ੍ਰਯੋਗ ਦੁਆਰਾ ਉਹਨਾਂ ਨੂੰ ਸਹੀ ਸਿੱਧ ਅਤੇ ਪ੍ਰਮਾਣਿਤ ਕੀਤਾ ਜਾ ਸਕਦਾ ਹੈ। ਕੌਮਾਂਤਰੀ ਕਮਿਊਨਿਸਟ ਲਹਿਰ ਦੇ ਇਤਿਹਾਸ ਅਤੇ ਆਗੂਆਂ ਦੇ ਮੁਲਾਂਕਣ ਅਤੇ ਮਹਾਨ ਇਨਕਲਾਬਾਂ ਦੀਆਂ ਸਫ਼ਲਤਾਵਾਂ-ਅਸਫ਼ਲਤਾਵਾਂ ਲਈ ਜਿੰਮੇਵਾਰ ਅੰਤਰਮੁੱਖੀ ਕਾਰਕਾਂ ਦੇ ਵਿਸ਼ਲੇਸ਼ਣ ਵਿੱਚ ਸਿਰਫ਼ ਇਹੀ ਨਜ਼ਰੀਆ ਅਤੇ ਪਹੁੰਚ ਸਹੀ ਹੋ ਸਕਦੀ ਹੈ।

ਫ਼ਿਰ ਵੀ ਚੀਨ ਦੀ ਕਮਿਊਨਿਸਟ ਪਾਰਟੀ ਦੀਆਂ ਕੁੱਝ ਅਜਿਹੀਆਂ ਮਹੱਤਵਪੂਰਨ ਗਲਤੀਆਂ ਹਨ, ਜਿਨ੍ਹਾਂ ਦੀ ਚਰਚਾ ਕਰਨਾ, ਜਿਨ੍ਹਾਂ 'ਤੇ ਗੰਭੀਰਤਾਪੂਰਨ ਸੋਚਣਾ-

ਵਿੱਚਾਰਨਾ ਅੱਜ ਜ਼ਰੂਰੀ ਹੈ। ਇਹਨਾਂ 'ਚ ਬਹੁਤ ਸਾਰੀਆਂ ਗਲਤੀਆਂ ਅਜਿਹੀਆਂ ਹਨ, ਜਿੰਨਾਂ ਦਾ ਨਿਚੋੜ ਸਮੇਂ-ਸਮੇਂ 'ਤੇ ਖੁਦ ਮਾਓ ਨੇ ਹੀ ਪੇਸ਼ ਕੀਤਾ ਸੀ। ਬਹੁਤ ਸਾਰੀਆਂ ਗਲਤੀਆਂ ਨੂੰ ਸਮਾਜਵਾਦੀ ਸਮਾਜ 'ਚ ਜਾਰੀ ਜਮਾਤੀ ਸੰਘਰਸ਼ ਅਤੇ ਵਿੱਚਾਰਧਾਰਕ ਸੰਘਰਸ਼ ਦੇ ਬਾਰੇ 'ਚ ਮਾਰਕਸ ਤੋਂ ਲੈ ਕੇ ਮਾਓ ਤੱਕ ਦੀਆਂ ਸਿੱਖਿਆਵਾਂ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਸਬਕਾਂ ਦੀ ਰੌਸ਼ਨੀ 'ਚ ਅੱਜ ਸਮਝਿਆ ਜਾ ਸਕਦਾ ਹੈ। ਬਹੁਤ ਸਾਰੇ ਸਵਾਲ ਅਜਿਹੇ ਹਨ, ਜਿਨ੍ਹਾਂ 'ਤੇ ਭਾਵੇਂ ਕਿਸੇ ਨਤੀਜੇ 'ਤੇ ਪਹੁੰਚਿਆ ਨਾ ਜਾ ਸਕਦਾ ਹੋਵੇ, ਪਰ ਜਿਨ੍ਹਾਂ ਦੇ ਹੱਲ ਦੀ ਦਿਸ਼ਾ 'ਚ ਦੁਨੀਆਂ ਭਰ ਦੇ ਕਮਿਊਨਿਸਟ ਇਨਕਲਾਬੀਆਂ ਨੂੰ ਸੰਤੁਲਿਤ ਢੰਗ ਨਾਲ ਅਤੇ ਸੰਜਮ ਨਾਲ ਯਤਨ ਕਰਨੇ ਹੀ ਹੋਣਗੇ। ਅਸੀਂ ਇਥੇ ਮਾਓ ਦੀ ਅਗਵਾਈ 'ਚ ਹੋਏ ਮਹਾਨ ਸਮਾਜਿਕ ਪ੍ਰਯੋਗਾਂ ਦੇ ਦੌਰਾਨ ਹੋਈਆਂ ਅਜਿਹੀਆਂ ਹੀ ਕੁੱਝ ਗੰਭੀਰ ਭੁੱਲਾਂ-ਗਲਤੀਆਂ ਦੀ ਚਰਚਾ ਕਰਾਂਗੇ ਜਿਨ੍ਹਾਂ ਨੇ ਜਮਾਤੀ ਤਾਕਤਾਂ ਦੇ ਸੰਤੁਲਨ ਨੂੰ ਬੁਰਜੂਆਜ਼ੀ ਦੇ ਪੱਖ ਵਿੱਚ ਬਦਲ ਦੇਣ ਵਿੱਚ ਅਤੇ ਪਿੱਛਲਮੋੜੇ ਦੀ ਧਾਰਾ ਨੂੰ ਤਾਕਤ ਦੇਣ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਈ। ਇਹਨਾਂ ਅੰਤਰਮੁੱਖੀ ਕਾਰਕਾਂ ਨੇ ਬਾਹਰਮੁੱਖੀ ਹਾਲਤਾਂ ਨਾਲ ਅੰਤਰਕ੍ਰਿਆ ਕਰਦੇ ਹੋਏ ਸਮਾਜ ਵਿੱਚ ਨਵੇਂ ਬੁਰਜੂਆ ਤੱਤਾਂ-ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਅਤੇ ਬੁਰਜੂਆ ਉਸਾਰ ਢਾਂਚੇ ਦੇ ਵਧਣ-ਫੁੱਲਣ ਦਾ ਨਵਾਂ ਬਾਹਰਮੁੱਖੀ ਆਧਾਰ ਤਿਆਰ ਕੀਤਾ ਜਾਂ ਇਸ ਵਿੱਚ ਮੱਦਦ ਪਹੁੰਚਾਈ। ਦੁਬਾਰਾ ਇਸ ਬਾਹਰਮੁੱਖੀ ਹਾਲਤ ਨੇ ਅੰਤਰਮੁੱਖੀ ਤਾਕਤਾਂ ਦੇ ਨਾਲ ਅੰਤਰਕ੍ਰਿਆ ਕਰਦੇ ਹੋਏ, ਮਜ਼ਦੂਰ ਜਮਾਤ ਦੀ ਪਾਰਟੀ ਅਤੇ ਰਾਜ ਦੀ ਬਣਤਰ ਅਤੇ ਚਰਿੱਤਰ ਨੂੰ ਪ੍ਰਭਾਵਿਤ ਕੀਤਾ ਅਤੇ ਪਾਰਟੀ ਅੰਦਰ ਬੁਰਜੂਆ ਤੱਤਾਂ ਦੇ ਵਧਣ-ਫੁੱਲਣ ਲਈ ਅਨੁਕੂਲ ਮੌਕਾ ਪ੍ਰਦਾਨ ਕੀਤਾ। ਪਾਰਟੀ ਦੇ ਅੰਦਰਲੇ ਇਹਨਾਂ ਪੂੰਜੀਵਾਦੀ ਰਸਤੇ 'ਤੇ ਚਲਣ ਵਾਲਿਆਂ ਨੇ ਇਨਕਲਾਬੀ ਲੀਡਰਸ਼ਿਪ ਦੀ ਹਰ ਭੁੱਲ ਦਾ ਲਾਭ ਉਠਾਕੇ ਆਪਣੀਆਂ ਨੀਤੀਆਂ ਨੂੰ ਅੱਗੇ ਵਧਾਇਆ, ਸਮਾਜ 'ਚ ਆਪਣੇ ਆਧਾਰਾਂ ਨੂੰ ਲਗਾਤਾਰ ਵਿਸਥਾਰਿਤ ਕੀਤਾ ਅਤੇ ਮਾਓ ਦੀ ਮੌਤ ਦੇ ਬਾਅਦ ਜ਼ਿਆਦਾਤਰ ਅਨੁਕੂਲ ਸਥਿਤੀਆਂ ਪੈਦਾ ਹੁੰਦੇ ਹੀ ਉਲਟ-ਇਨਕਲਾਬੀ ਰਾਜ ਪਲਟਾ ਕਰਨ ਵਿੱਚ ਜ਼ਰਾ ਵੀ ਦੇਰ ਨਹੀਂ ਕੀਤੀ।

ਮਹਾਨ ਬਹਿਸ ਦੌਰਾਨ ਮਾਓ ਨੇ ਦੁਨੀਆਂ ਭਰ ਦੇ ਕਮਿਊਨਿਸਟ ਇਨਕਲਾਬੀਆਂ ਦੀ ਅਗਵਾਈ ਕੀਤੀ ਅਤੇ ਮਾਰਕਸਵਾਦ-ਲੈਨਿਨਵਾਦ ਦੇ ਬੁਨਿਆਦੀ ਅਸੂਲਾਂ ਦੀ ਹਿਫ਼ਾਜ਼ਤ ਕੀਤੀ, ਪਰ ਖਰੁਸ਼ਚੇਵ ਦੇ ਆਧੁਨਿਕ ਸੋਧਵਾਦ ਵਿਰੁੱਧ ਖੁੱਲ੍ਹੇ ਸੰਘਰਸ਼ ਦੀ ਸ਼ੁਰੂਆਤ ਵਿੱਚ ਸੱਤ ਸਾਲਾਂ ਤੋਂ ਵੀ ਕੁੱਝ ਵੱਧ ਸਮੇਂ ਦੀ ਦੇਰੀ ਦੀ ਭਾਰੀ ਕੀਮਤ ਕੌਮਾਂਤਰੀ ਕਮਿਊਨਿਸਟ ਲਹਿਰ ਨੂੰ ਦੇਣੀ ਪਈ। ਲੰਬੇ ਸਮੇਂ ਤੱਕ ਮਾਓ ਦੀ ਇਹ ਚਾਹਤ ਰਹੀ ਕਿ ਕੌਮਾਂਤਰੀ ਕਮਿਊਨਿਸਟ ਲਹਿਰ ਦੀ ਏਕਤਾ ਕਾਇਮ ਰਹੇ। ਇਸ ਲਈ ਨਾ ਸਿਰਫ਼ ਖੁਰਸ਼ਚੇਵੀ ਸੋਧਵਾਦ ਦੇ ਵਿਰੁੱਧ ਖੁੱਲ੍ਹਾ ਵਿੱਚਾਰਧਾਰਕ ਸੰਘਰਸ਼ ਸ਼ੁਰੂ ਕਰਨ ਵਿੱਚ ਦੇਰ ਕੀਤੀ ਗਈ, ਸਗੋਂ ਕੁੱਝ ਸਮੇਂ ਤੱਕ ਉਸ ਨਾਲ ਸਮਝੌਤਾ ਵੀ ਕੀਤਾ ਗਿਆ। ਨਵੰਬਰ 1957 ਅਤੇ ਨਵੰਬਰ 1960 ਦੀਆਂ ਮਾਸਕੋ-ਮੀਟਿੰਗਾਂ ਦੇ ਬਾਅਦ ਜਾਰੀ ਐਲਾਨ ਨਾਮੇ ਅਤੇ ਬਿਆਨ

ਸਮਝੌਤੇ ਦਾ ਲਾਭ ਹਮੇਸ਼ਾਂ ਪਿਛਾਖੜੀਆਂ ਨੇ ਹੀ ਉਠਾਇਆ ਹੈ ਅਤੇ '57,'60 ਦੇ ਸਮਝੌਤਿਆਂ ਨਾਲ ਵੀ ਅਜਿਹਾ ਹੀ ਹੋਇਆ। ਦੋਚਿੱਤੀ ਅਤੇ ਡਾਵਾਂਡੋਲਤਾ ਦੀ ਸਥਿਤੀ 'ਚ ਖੜ੍ਹੀਆਂ ਵਿੱਚਾਰਧਾਰਕ ਰੂਪ 'ਚ ਕਮਜੋਰ ਪਾਰਟੀਆਂ ਨੂੰ ਸਹੀ ਅਤੇ ਗਲਤ ਵਿੱਚ ਸਪੱਸ਼ਟ ਵੰਡ-ਰੇਖਾ ਖਿੱਚਣ ਦੇ ਬਾਅਦ ਹੀ ਸਹੀ ਲੀਹ ਨਾਲ ਲਿਆ ਖੜ੍ਹਾ ਕਰਨ ਦੀ ਉਮੀਦ ਕੀਤੀ ਜਾ ਸਕਦੀ ਹੈ। ਜੇਕਰ ਸਹੀ ਇਨਕਲਾਬੀ ਲੀਹ ਹੀ ਸਮਝੌਤੇ ਦੀ ਸਥਿਤੀ 'ਚ ਖੜ੍ਹੀ ਹੋ ਜਾਵੇ ਤਾਂ ਉਸਦੇ ਆਲੇ-ਦੁਆਲੇ ਇਨਕਲਾਬੀ ਤਾਕਤਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਮਬੰਦ ਨਹੀਂ ਕੀਤਾ ਜਾ ਸਕਦਾ। ਖਰੁਸ਼ਚੇਵੀ ਸੋਧਵਾਦ ਦੇ ਵਿਰੁੱਧ ਸੰਘਰਸ਼ 'ਚ ਸਮਝੌਤੇ ਅਤੇ ਦੇਰੀ ਕਾਰਨ ਇਹੀ ਹੋਇਆ। ਖੁਰਸ਼ਚੇਵ ਗੁੱਟ ਦੁਆਰਾ ਸਾਜਿਸ਼ਾਂ, ਕੂੜ-ਪ੍ਰਚਾਰ, ਭੰਨ-ਤੋੜ ਦੇ ਬਾਵਜੂਦ ਅਤੇ ਉਸ ਦੀ ਸੋਧਵਾਦੀ ਲਾਈਨ ਦੇ ਇੱਕ ਦਮ ਨੰਗੇ ਰੂਪ 'ਚ ਸਾਹਮਣੇ ਆ ਜਾਣ ਦੇ ਬਾਵਜੂਦ ਚੀਨੀ ਪਾਰਟੀ ਦੁਆਰਾ ਸਮਝੌਤੇ ਕਰਨਾ, ਬਹਿਸ ਨੂੰ ਖੁੱਲ੍ਹਾ ਨਾ ਕਰਨਾ ਅਤੇ ਸੋਧਵਾਦ ਦੇ ਵਿਰੁੱਧ ਸੰਘਰਸ਼ ਵਿੱਚ ਖੁੱਲ੍ਹਾ ਸੱਦਾ ਦੇ ਕੇ ਦੁਨੀਆਂ ਭਰ ਦੇ ਮਾਰਕਸਵਾਦੀਆਂ-ਲੈਨਿਨਵਾਦੀਆਂ ਨੂੰ ਲਾਮਬੰਦ ਕਰਨ ਵਿੱਚ ਸੱਤ ਸਾਲ ਤੋਂ ਵੀ ਜ਼ਿਆਦਾ ਸਮੇਂ ਤੱਕ ਇੰਤਜ਼ਾਰ ਕਰਨਾ ਇੱਕ ਗੰਭੀਰ ਗਲਤੀ ਸੀ। ਜਿਸਨੇ ਰੂਸ ਵਿੱਚ, ਪੂਰੇ ਸੰਸਾਰ 'ਚ ਅਤੇ ਇਥੋਂ ਤੱਕ ਕਿ ਚੀਨ ਅੰਦਰ ਸੋਧਵਾਦੀਆਂ ਅਤੇ ਪੂੰਜੀਵਾਦੀ ਸਮਰਥਕਾਂ ਨੂੰ ਬਾਹਰਮੁੱਖੀ ਤੌਰ 'ਤੇ ਮੱਦਦ ਪਹੁੰਚਾਈ। ਇਸ ਨਾਲ ਸੰਸਾਰ ਕਮਿਊਨਿਸਟ ਲਹਿਰ ਨੂੰ ਗੰਭੀਰ ਨੁਕਸਾਨ ਹੋਇਆ। ਇਸ ਇਤਿਹਾਸਿਕ ਵਿੱਚਾਰਧਾਰਕ ਸੰਘਰਸ਼ ਵਿੱਚ ਸੰਘਰਸ਼ ਅਤੇ ਦੇਰੀ ਦੀ ਗਲਤੀ ਨੂੰ ਚੀਨ ਦੀ ਪਾਰਟੀ ਨੇ ਬਾਅਦ ਵਿੱਚ ਜਾ ਕੇ ਪ੍ਰਵਾਨ ਵੀ ਕੀਤਾ ਸੀ।

ਸਾਡੀ ਇਹ ਪੱਕੀ ਰਾਇ ਹੈ ਕਿ ਜੇਕਰ ਖੁਰਸ਼ਚੇਵੀ ਸੋਧਵਾਦ ਦੇ ਵਿਰੁੱਧ ਫੌਰੀ, ਖੁੱਲੇ ਅਤੇ ਸਮਝੌਤਾਹੀਣ ਸੰਘਰਸ਼ ਦੀ ਅਤੇ ਕੌਮਾਂਤਰੀ ਕਮਿਊਨਿਸਟ ਭਾਈਚਾਰੇ ਵਿੱਚ 'ਧਰੁਵੀਕਰਨ'ਦੀ ਸ਼ੁਰੂਆਤ ਹੋ ਜਾਂਦੀ ਤਾਂ ਹਾਲਤਾਂ ਕਮਿਊਨਿਸਟ ਇਨਕਲਾਬੀਆਂ ਲਈ ਜ਼ਿਆਦਾ ਅਨੁਕੂਲ ਹੁੰਦੀਆਂ। ਚੀਨ ਦੀ ਕਮਿਊਨਿਸਟ ਪਾਰਟੀ ਦੀ ਇਸ ਗੰਭੀਰ ਭੁੱਲ ਨੇ ਨਾ ਸਿਰਫ ਸੰਸਾਰ-ਪੱਧਰ 'ਤ ਸਗੋਂ ਚੀਨ ਦੇ ਅੰਦਰ ਵੀ ਸੋਧਵਾਦੀ ਲੀਹ ਅਤੇ ਪੂੰਜੀਵਾਦੀ ਪ੍ਰਚਾਰਕਾਂ ਨੂੰ ਸਹਾਇਤਾ ਦਿੱਤੀ। ਵਰਨਣਯੋਗ ਹੈ ਕਿ ਠੀਕ ਇਸੇ ਸਮੇਂ ਚੀਨੀ ਪਾਰਟੀ ਦੇ ਅੰਦਰ ਵੀ ਦੋ ਲੀਹਾਂ ਦਰਮਿਆਨ ਸੰਘਰਸ਼ ਤੇਜ਼ ਰੂਪ ਵਿੱਚ ਜਾਰੀ ਸੀ ਅਤੇ 1956 ਦੀ ਅੱਠਵੀਂ ਕਾਂਗਰਸ ਵਿੱਚ ਤਾਂ ਸੋਧਵਾਦੀ ਲੀਹ ਹਾਵੀ ਹੋ ਹੀ ਗਈ ਸੀ। ਇਸਤੋਂ ਬਾਅਦ ਵੀ ਇਹ ਸੰਘਰਸ਼ ਲਗਾਤਾਰ ਤਿੱਖੇ ਰੂਪ ਵਿੱਚ ਜਾਰੀ ਰਿਹਾ, ਜਿਸਦੀ ਚਰਮ ਸੀਮਾ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਸੀ। ਲਿਊ-ਸ਼ਾਓ-ਚੀ ਦੀ ਅਗਵਾਈ ਵਾਲੇ ਪੂੰਜੀਵਾਦੀ ਸਮਰਥਕ ਗੁੱਟ ਨੂੰ ਖਰੁਸ਼ਚੇਵੀ ਸੋਧਵਾਦ ਤੋਂ ਲਗਾਤਾਰ ਹਰ ਪੱਧਰ 'ਤੇ ਮੱਦਦ ਮਿਲਦੀ ਰਹੀ। ਸੰਸਾਰ ਪੱਧਰ 'ਤੇ ਸੋਧਵਾਦ ਦੇ ਨਾਲ ਸਮਝੌਤਿਆਂ ਦੇ ਲੰਬੇ ਦੌਰ ਨੇ ਚੀਨ ਵਿੱਚ ਵੀ ਕਮਿਊਨਿਸਟ ਸਫਾਂ 'ਚ ਭਰਮ ਪੈਦਾ ਕੀਤਾ, ਉਹਨਾਂ ਵਿੱਚ ਸੋਧਵਾਦ ਦੇ ਵਧਣ-ਫੁੱਲਣ ਦੀ ਪ੍ਰਕਿਰਿਆ ਵਿੱਚ ਮੱਦਦ ਪਹੁੰਚਾਈ ਅਤੇ ਇਨਕਲਾਬੀ ਅਤੇ ਸੋਧਵਾਦੀ ਲਾਈਨਾਂ ਵਿੱਚਲੀ ਵੰਡ ਰੇਖਾ ਨੂੰ ਧੁੰਦਲਾ ਕਰ ਦਿੱਤਾ। ਜਿਸਦਾ ਭਰਪੂਰ ਲਾਭ ਲਿਊ-

ਸ਼ਾਓ-ਚੀ, ਡੇਂਗ-ਸਿਆਓ-ਪਿੰਗ ਗਰੁੱਪ ਨੇ ਉਠਾਇਆ।

ਵਿਚਾਰਧਾਰਕ ਸੰਘਰਸ਼ਾਂ ਵਿੱਚ ਮਾਰਕਸ ਅਤੇ ਲੈਨਿਨ ਦੁਆਰਾ ਅਪਣਾਈ ਗਈ ਪਹੁੰਚ ਅਤੇ ਢੰਗ ਇਸ ਤੋਂ ਵੱਖਰੇ ਸਨ। ਮਾਰਕਸ ਨੇ ਆਪਣੇ ਸਮੇਂ 'ਚ ਮਜ਼ਦੂਰ ਲਹਿਰ 'ਚ ਪਰਾਈਆਂ ਧਾਰਾਵਾਂ-ਪ੍ਰਵਿਰਤੀਆਂ-ਰੁਝਾਨਾਂ ਦੇ ਸਾਹਮਣੇ ਆਉਂਦੇ ਹੀ ਉਹਨਾਂ ਦੇ ਵਿਰੁੱਧ ਖੁੱਲ੍ਹਾ-ਸਮਝੌਤਾ ਰਹਿਤ ਅਤੇ ਤੇਜ਼ ਸੰਘਰਸ਼ ਛੇੜਨ ਵਿੱਚ ਕਦੇ ਪਲ ਭਰ ਦੀ ਦੇਰੀ ਨਹੀਂ ਕੀਤੀ ਸੀ। ਉਹਨਾਂ ਨੇ ਵਿੱਚਾਰਧਾਰਕ ਸਮਝੌਤਿਆਂ ਦੀ ਕੀਮਤ ਦੇ ਕੇ ਜਥੇਬੰਦਕ ਏਕਤਾ ਨੂੰ ਕਾਇਮ ਰੱਖਣ ਦਾ ਯਤਨ ਕਦੇ ਨਹੀਂ ਕੀਤਾ। ਵਿੱਚਾਰਧਾਰਾ ਦੀ ਹਿਫ਼ਾਜ਼ਤ ਲਈ ਕੋਈ ਵੀ ਏਕਤਾ ਤੋੜ ਦੇਣ ਜਾਂ ਜਥੇਬੰਦੀ ਭੰਗ ਕਰ ਦੇਣ 'ਚ ਉਹਨਾਂ ਨੇ ਨਾ ਤਾਂ ਕਦੇ ਕੋਈ ਝਿਜਕ ਦਿਖਾਈ ਅਤੇ ਨਾ ਕਦੇ ਦੇਰ ਕੀਤੀ। ਲੈਨਿਨ ਦੀ ਵੀ ਇਹੀ ਪਹੁੰਚ ਅਤੇ ਢੰਗ ਸੀ। ਸੋਧਵਾਦ ਵਿਰੁੱਧ ਸੰਘਰਸ਼ 'ਚ ਇਕੱਲੇ ਰਹਿ ਜਾਣ ਦਾ ਖ਼ਤਰਾ ਉਠਾ ਕੇ ਵੀ ਲੈਨਿਨ ਨੇ ਹਮੇਸ਼ਾ ਹੀ ਤਿੱਖੇ ਸਮਝੌਤਾ ਰਹਿਤ ਸੰਘਰਸ਼ ਦਾ ਰਸਤਾ ਚੁਣਿਆ। ਰੂਸ 'ਚ ਮਾਰਕਸਵਾਦ ਦੇ ਸੰਸਥਾਪਕ ਅਤੇ ਸਥਾਪਿਤ ਨੇਤਾ 'ਪਲੈਖਾਨੋਵ' ਦੇ ਵਿਰੁੱਧ ਤੁਰੰਤ ਹੀ ਸੰਘਰਸ਼ ਸ਼ੁਰੂ ਕਰਨ 'ਚ ਉਹਨਾਂ ਨੇ ਕੋਈ ਝਿੱਜਕ ਨਹੀਂ ਦਿਖਾਈ ਸੀ। ਕੌਮਾਂਤਰੀ ਪੱਧਰ 'ਤੇ ਨਿਖੇੜੇ ਦਾ ਖ਼ਤਰਾ ਉਠਾ ਕੇ ਵੀ ਉਹਨਾਂ ਨੇ ਕਾਊਟਸਕੀ ਦੇ ਸੋਧਵਾਦ ਦੇ ਵਿਰੁੱਧ ਮੁਹਿੰਮ ਛੇੜ ਦੇਣ 'ਚ ਜ਼ਰਾ ਵੀ ਝਿੱਜਕ ਜਾਂ ਦੁਬਿਧਾ ਨਹੀਂ ਦਿਖਾਈ ਅਤੇ ਜ਼ਰਾ ਵੀ ਦੇਰ ਨਹੀਂ ਕੀਤੀ। ਦੂਸਰੀ ਇੰਟਰਨੈਸ਼ਨਲ ਦੇ ਟੁੱਟ ਜਾਣ ਦੀ ਕੀਮਤ ਦੇ ਕੇ ਵੀ ਉਹਨਾਂ ਨੇ ਵਿੱਚਾਰਧਾਰਾ ਦੀ ਹਿਫ਼ਾਜ਼ਤ ਕੀਤੀ। ਇਤਿਹਾਸ ਨੇ ਵਿੱਚਾਰਧਾਰਾ ਦੀ ਸਰਵਉੱਚਤਾ ਅਤੇ ਸਮਝੌਤਾ ਰਹਿਤ ਵਿੱਚਾਰਧਾਰਕ ਸੰਘਰਸ਼ ਦੀ ਜ਼ਰੂਰਤ ਨੂੰ ਨਤੀਜਿਆਂ ਨਾਲ ਸਹੀ ਪ੍ਰਮਾਣਿਤ ਕਰ ਦਿੱਤਾ। ਮਾਓ ਨੇ ਵੀ ਮਹਾਨ ਬਹਿਸ ਸ਼ੁਰੂ ਕਰਨ ਵਿੱਚ ਕੋਈ ਦੇਰ ਦੀ ਗਲਤੀ ਦਾ ਨਿਚੋੜ ਕਢਦੇ ਹੋਏ ਸਾਰੀ ਦੁਨੀਆਂ ਦੇ ਕਮਿਊਨਿਸਟ ਇਨਕਲਾਬੀਆਂ ਨੂੰ ਇਹੀ ਸਲਾਹ ਦਿੱਤੀ ਕਿ ਉਹਨਾਂ ਨੂੰ ਸੋਧਵਾਦੀਆਂ ਅਤੇ ਪੂੰਜੀਵਾਦੀ ਰਾਹੀਆਂ ਦੇ ਵਿਰੁੱਧ ਸੰਘਰਸ਼ ਸ਼ੁਰੂ ਕਰਨ ਵਿੱਚ ਜ਼ਰਾ ਵੀ ਦੇਰ ਨਹੀਂ ਕਰਨੀ ਚਾਹੀਦੀ। ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਇਹੀ ਸਿੱਖਿਆ ਹੈ।

ਛੇਵੇਂ ਦਹਾਕੇ ਦੇ ਪਹਿਲੇ ਅੱਧ ਵਿੱਚ ਮਾਓ-ਜ਼ੇ-ਤੁੰਗ ਦੀ ਇੱਕ ਹੋਰ ਮਹੱਤਵਪੂਰਨ ਨੀਤੀਗਤ ਗਲਤੀ ਨੇ ਜਮਾਤੀ ਤਾਕਤਾਂ ਦੇ ਸੰਤੁਲਨ ਨੂੰ ਬੁਰਜੂਆਜ਼ੀ, ਪਾਰਟੀ ਅਤੇ ਰਾਜ ਵਿੱਚ ਮੌਜੂਦ ਪੂੰਜੀਵਾਦੀ ਰਾਹੀਆਂ ਦੇ ਪੱਖ ਵਿੱਚ ਕਰਨ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਈ। 'ਲੋਕਾਂ ਵਿੱਚਲੇ ਅੰਤਰ-ਵਿਰੋਧਾਂ ਨੂੰ ਸਹੀ ਢੰਗ ਨਾਲ ਹੱਲ ਕਰਨ ਬਾਰੇ ਨਾਮਕ ਆਪਣੀ ਕਲਾਸਕੀ ਕਿਰਤ 'ਚ ਮਾਓ-ਜ਼ੇ-ਤੁੰਗ ਨੇ ਸਮਾਜਵਾਦੀ ਸਮਾਜ ਵਿੱਚ ਜਮਾਤੀ ਸੰਘਰਸ਼ ਦੀ ਮੌਜੂਦਗੀ ਅਤੇ ਸੰਗਰਾਂਦੀ ਦੌਰ ਦੀਆਂ ਸਮੱਸਿਆਵਾਂ ਦਾ ਤੀਖਣ ਵਿਸ਼ਲੇਸ਼ਣ ਪੇਸ਼ ਕੀਤਾ। ਇਸੇ 'ਚ ਉਹਨਾਂ ਨੇ ਇਹ ਗਲਤ ਧਾਰਨਾ ਵੀ ਪੇਸ਼ ਕੀਤੀ ਕਿ ਚੀਨ 'ਚ ਸਮਾਜਵਾਦੀ ਇਨਕਲਾਬ ਦੇ ਪੜਾਅ ਵਿੱਚ ਵੀ ਕੌਮੀ ਬੁਰਜੂਆਜ਼ੀ ਅਤੇ ਮਜ਼ਦੂਰ ਜਮਾਤ ਵਿਚਲੀ ਵਿਰੋਧਤਾਈ ਲੋਕਾਂ ਵਿਚਾਲੇ ਵਿਰੋਧਤਾਈ ਦੀ ਸ਼੍ਰੇਣੀ ਵਿੱਚ ਆਉਂਦੀ ਹੈ ਅਤੇ ਇਸਦਾ ਹੱਲ ਸ਼ਾਂਤੀਪੂਰਨ ਤਰੀਕਿਆਂ ਨਾਲ ਕੀਤਾ ਜਾ ਸਕਦਾ ਹੈ।

ਉਹਨਾਂ ਨੇ ਦੱਸਿਆ ਕਿ ਸਾਡੀ ਨੀਤੀ ਕੌਮੀ ਬੁਰਜੂਆਜ਼ੀ ਪ੍ਰਤੀ ਏਕਤਾ ਕਾਇਮ ਕਰਨ, ਆਲੋਚਨਾ ਕਰਨ ਅਤੇ ਸਿੱਖਿਅਤ ਕਰਨ ਦੀ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਮਾਓ ਦਾ ਜ਼ੋਰ ਇਥੇ ਜਮਾਤਾਂ ਦੀ ਠੋਸ ਬਾਹਰਮੁੱਖੀ ਸਥਿਤੀ ਤੇ ਨਹੀਂ, ਬਲਕਿ ਅੰਤਰਮੁੱਖੀ ਇੱਛਾ ਤੇ ਜ਼ਿਆਦਾ ਹੈ। ਸਮਾਜਵਾਦ ਦੀ ਮੁੱਖ ਵਿਰੋਧਤਾਈ ਸਿਰਫ਼ ਕਿਰਤ ਅਤੇ ਸਰਮਾਏ ਦੇ ਵਿੱਚ ਹੀ ਹੋ ਸਕਦੀ ਹੈ ਅਤੇ ਇਸ ਦੁਸ਼ਮਣਾਨਾ ਵਿਰੋਧਤਾਈ ਦਾ ਸ਼ਾਂਤੀਪੂਰਨ ਹੱਲ ਇਕ ਅੰਤਰਮੁੱਖੀ ਇੱਛਾ ਤਾਂ ਹੋ ਸਕਦੀ ਹੈ ਪਰ ਸਮਾਜ ਵਿਕਾਸ ਵਿੱਚ ਬਾਹਰਮੁੱਖੀ ਨਿਯਮ ਇਸ ਨੂੰ ਅਸੰਭਵ ਬਣਾਉਂਦੇ ਹਨ। ਬੁਰਜੂਆਜ਼ੀ ਦਾ ਕੋਈ ਹਿੱਸਾ ਸਮਾਜਵਾਦੀ ਦੇ ਸੰਗਰਾਂਦੀ ਦੌਰ 'ਚ ਮਿਹਨਤਕਸ਼ ਜਮਾਤਾਂ ਦਾ ਯੁੱਧਨੀਤਿਕ ਸਾਂਝੀਦਾਰ ਅਤੇ ਲੋਕਾਂ ਦਾ ਇਕ ਹਿੱਸਾ ਕਦੇ ਨਹੀਂ ਹੋ ਸਕਦਾ ਕਿਉਂਕਿ ਕੋਈ ਵੀ ਲੋਟੂ ਜਮਾਤ ਸਵੈ-ਇੱਛਾ ਨਾਲ ਆਪਣੀ ਹੋਂਦ ਦਾ ਖਾਤਮਾ ਕਬੂਲ ਨਹੀਂ ਕਰ ਸਕਦੀ। ਜਮਾਤੀ ਸੰਘਰਸ਼ ਅਤੇ ਸਮਾਜਵਾਦ ਬਾਰੇ ਮਾਰਕਸ ਤੋਂ ਲੈ ਕੇ ਖ਼ੁਦ ਮਾਓ ਤੱਕ ਦੀ ਇਹੀ ਸਿੱਖਿਆ ਹੈ। ਵਰਨਣਯੋਗ ਹੈ ਕਿ 1957 ਵਿੱਚ ਪੇਸ਼ ਮਾਓ ਦਾ ਇਹ ਸੂਤਰੀਕਰਨ ਖ਼ੁਦ ਉਹਨਾਂ ਦੁਆਰਾ 1952 ਵਿੱਚ ਪੇਸ਼ ਧਾਰਨਾ ਦੇ ਉਲਟ ਹੈ ਅਤੇ ਬਾਅਦ ਵਿੱਚ ਵੀ, ਖਾਸ ਕਰਕੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਦੌਰਾਨ ਉਹਨਾਂ ਨੇ ਬੁਰਜੂਆਜ਼ੀ ਵਿਰੁੱਧ ਜੀਣ ਮਰਨ ਦਾ ਸੰਘਰਸ਼ ਕਰਦੇ ਹੋਏ ਸਮਾਜਵਾਦ ਦੇ ਜਮਾਤੀ ਗੱਠਜੋੜ ਅਤੇ ਉਸ ਦੌਰਾਨ ਜਮਾਤੀ ਸੰਘਰਸ਼ ਦੇ ਖਾਸੇ ਬਾਰੇ ਇਕ ਤੋਂ ਜ਼ਿਆਦਾ ਵਾਰ ਜ਼ੋਰ ਦੇ ਕੇ ਜੋ ਧਾਰਨਾ ਪੇਸ਼ ਕੀਤੀ ਉਹ ਵੀ ਉਹਨਾਂ ਦੀ 1957 ਦੇ ਗਲਤ ਸੂਤਰੀਕਰਨ ਦਾ ਨਿਖੇਧ ਪੇਸ਼ ਕਰਦੀ ਸੀ। 6 ਜੂਨ 1952 ਨੂੰ ਚੀਨੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦੇ ਸਾਂਝਾ ਮੋਰਚਾ ਵਿਭਾਗ ਦੁਆਰਾ ਪੇਸ਼ ਇਕ ਦਸਤਾਵੇਜ਼ ਦੇ ਖਰੜੇ 'ਤੇ ਆਲੋਚਨਾਤਮਕ ਟਿੱਪਣੀ ਕਰਦੇ ਹੋਏ ਮਾਓ ਨੇ ਲਿਖਿਆ ਸੀ, "ਜਗੀਰਦਾਰੀ ਅਤੇ ਨੌਕਰਸ਼ਾਹ ਪੂੰਜੀਪਤੀਆਂ ਦੀ ਸੱਤ੍ਹਾ ਨੂੰ ਉਖਾੜ ਦੇਣ ਤੋਂ ਬਾਅਦ, ਮਜ਼ਦੂਰ ਜਮਾਤ ਅਤੇ ਕੌਮੀ ਬੁਰਜੂਆਜ਼ੀ ਵਿੱਚਲੀ ਵਿਰੋਧਤਾਈ ਹੁਣ ਚੀਨ ਦੀ ਮੁੱਖ ਵਿਰੋਧਤਾਈ ਹੋ ਗਈ ਹੈ। ਇਸ ਲਈ ਹੁਣ ਕੌਮੀ ਬੁਰਜੂਆਜ਼ੀ ਨੂੰ ਮੱਧਵਰਗੀ ਜਮਾਤ ਦੇ ਰੂਪ 'ਚ ਪ੍ਰਭਾਸ਼ਿਤ ਨਹੀਂ ਕੀਤਾ ਜਾਣਾ ਚਾਹੀਦਾ।" (ਮਾਓ-ਜ਼ੇ-ਤੁੰਗ, ਚੋਣਵੀਆਂ ਕਿਰਤਾਂ (ਅੰਗਰੇਜ਼ੀ ਸੰਸਕਰਣ) ਸੈਂਚੀ 5, ਪੰਨਾ 77)। 1957 ਤੋਂ ਪਹਿਲਾਂ ਇਕ ਤੋਂ ਜ਼ਿਆਦਾ ਵਾਰ ਉਹਨਾਂ ਨੇ ਦੱਸਿਆ ਸੀ ਕਿ ਸਮਾਜਵਾਦੀ ਤਬਦੀਲੀ ਦੇ ਸੰਘਰਸ਼ ਵਿੱਚ ਪੂਰੀ ਪੂੰਜੀਪਤੀ ਜਮਾਤ ਵਿਰੁੱਧ ਲੋਕਾਂ ਨੂੰ ਸੰਘਰਸ਼ ਕਰਨਾ ਪਵੇਗਾ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਸ਼ੁਰੂ ਹੋਣ ਤੋਂ ਪਹਿਲਾਂ ਅਤੇ ਉਸ ਦੇ ਦੌਰਾਨ ਵੱਖ-ਵੱਖ ਲੇਖਾਂ ਅਤੇ ਦਸਤਾਵੇਜ਼ਾਂ ਵਿੱਚ ਇਸ ਗੱਲ ਨੂੰ ਇਕਦਮ ਸਪੱਸ਼ਟ ਅਤੇ ਠੋਸ ਰੂਪ ਵਿੱਚ ਪੇਸ਼ ਕੀਤਾ ਗਿਆ। ਇਸ ਤਰ੍ਹਾਂ ਖ਼ੁਦ ਮਾਓ ਦੀਆਂ ਹੀ ਪਹਿਲਾਂ ਅਤੇ ਬਾਅਦ ਦੀਆਂ ਪੋਜ਼ੀਸ਼ਨਾਂ ਦੇ ਪ੍ਰਤੀਕੂਲ 1957 ਦਾ ਸੂਤਰੀਕਰਨ ਸਮਾਜਵਾਦੀ ਇਨਕਲਾਬ ਦੇ ਜਮਾਤੀ ਗੱਠਜੋੜ ਦੀ ਇਕ ਗਲਤ ਸਮਝਦਾਰੀ ਅਤੇ ਪੂੰਜੀਪਤੀ ਜਮਾਤ ਦੇ ਪ੍ਰਤੀ ਇਕ ਸਮਝੌਤੇ ਦਾ ਨਜ਼ਰੀਆ ਪੇਸ਼ ਕਰਦਾ ਹੈ। ਇਹ ਸਮਾਜਵਾਦੀ ਸੰਗਰਾਂਦੀ ਦੌਰ ਵਿੱਚ ਜਾਰੀ ਜਮਾਤੀ ਸੰਘਰਸ਼ ਦੌਰਾਨ ਕਮਿਊਨਿਸਟ ਸਫ਼ਾਂ ਅਤੇ ਮਜ਼ਦੂਰ ਜਮਾਤ ਵਿੱਚ ਇਕ ਤਰ੍ਹਾਂ ਦੀ ਆਤਮਸੰਤੁਸ਼ਟੀ ਅਤੇ ਢਿੱਲਾਪਣ ਪੈਦਾ ਕਰਦਾ ਹੈ ਅਤੇ

ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਦੁਸ਼ਮਣ ਪ੍ਰਤੀ ਰੋਹ ਅਤੇ ਮਜ਼ਦੂਰ ਜਮਾਤ ਅਤੇ ਕਮਿਊਨਿਸਟਾਂ ਦੀ ਇਨਕਲਾਬੀ ਚੌਕਸੀ ਅਤੇ ਸਾਵਧਾਨੀ ਨੂੰ ਕਮਜ਼ੋਰ ਕਰਦਾ ਹੈ। ਜਮਾਤੀ ਸੰਘਰਸ਼ ਦੌਰਾਨ ਲਾਜ਼ਮੀ ਤੌਰ ਤੇ ਹਰ ਅਜਿਹੇ ਸਮਝੌਤੇ ਦੀ ਪਾਈ-ਪਾਈ. ਰੱਤੀ-ਰੱਤੀ ਕੀਮਤ ਦੇਣੀ ਪੈਂਦੀ ਹੈ ਅਤੇ ਚੀਨ 'ਚ ਵੀ ਅਜਿਹਾ ਹੀ ਹੋਇਆ। ਖਾਸ ਤੌਰ 'ਤੇ ਮਾਓ ਨੇ ਇਹ ਸਮਝੌਤਾ ਉਸ ਦੌਰ ਵਿੱਚ ਕੀਤਾ ਜਦੋਂ ਸੰਸਾਰ ਪੱਧਰ 'ਤੇ ਖ਼ੁਰਸ਼ਚੇਵੀ ਸੋਧਵਾਦ ਆਪਣੀਆਂ ਜੜਾਂ ਜਮਾਕੇ ਖ਼ਤਰਨਾਕ ਹਮਲਾਵਰ ਰੁਖ ਅਖਤਿਆਰ ਕਰ ਚੁੱਕਾ ਸੀ ਅਤੇ ਚੀਨ ਦੀ ਪਾਰਟੀ ਵਿੱਚ ਵੀ ਸੋਧਵਾਦੀ ਲੀਹ ਪਾਰਟੀ 'ਤੇ ਗਲਬੇ ਲਈ ਜੀ-ਤੋੜ ਕੋਸ਼ਿਸ਼ ਕਰ ਰਹੀ ਸੀ। 1956 ਵਿੱਚ ਹੋਈ ਅੱਠਵੀਂ ਕਾਂਗਰਸ ਦੌਰਾਨ ਤਾਂ ਮੁੱਖ ਤੌਰ 'ਤੇ ਸੋਧਵਾਦੀ ਲੀਹ ਹੀ ਪਾਰਟੀ 'ਤੇ ਹਾਵੀ ਸੀ। ਅਜਿਹੀ ਸਥਿਤੀ 'ਚ ਕੌਮੀ ਬੁਰਜੂਆਜ਼ੀ ਪ੍ਰਤੀ ਏਕਤਾ ਕਾਇਮ ਕਰਨ, ਉਹਨਾਂ ਨੂੰ ਸਮਝਾਉਣ ਅਤੇ ਸਿੱਖਿਅਤ ਕਰਨ ਦੀ ਨੀਤੀ ਨੇ ਜ਼ਾਹਿਰਾ ਤੌਰ 'ਤੇ ਪੂੰਜੀਵਾਦੀ ਰਾਹੀਆਂ ਨੂੰ ਇਹ ਮੌਕਾ ਦਿੱਤਾ ਕਿ ਉਹ ਸਮਾਜਵਾਦੀ ਤਬਦੀਲੀ ਦੀਆਂ ਸਹੀ ਨੀਤੀਆਂ ਦਾ ਵਿਰੋਧ ਕਰਨ ਲਈ, ਬੁਰਜੂਆਜ਼ੀ ਦੀ ਹਿਫ਼ਾਜ਼ਤ ਦੇ ਲਈ ਅਤੇ ਉਸਨੂੰ ਤਾਕਤ ਦੇਣ ਲਈ ਇਸ ਗਲਤ ਨੀਤੀ ਦਾ ਪ੍ਰਯੋਗ ਕਰਨ। ਇਸ ਤਰ੍ਹਾਂ ਮਾਓ ਦੀ ਇਸ ਗੰਭੀਰ ਭੁੱਲ ਨੇ ਜਮਾਤੀ ਤਾਕਤਾਂ ਦੇ ਸੰਤੁਲਨ ਨੂੰ ਬੁਰਜੂਆਜ਼ੀ ਦੇ ਪੱਖ 'ਚ ਬਦਲਣ ਵਿੱਚ ਅਤੇ ਪੂੰਜੀਵਾਦੀ ਮੁੜ ਬਹਾਲੀ ਦੀ ਲਾਈਨ ਦਾ ਆਧਾਰ ਮਜ਼ਬੂਤ ਕਰਨ ਵਿੱਚ ਬਾਹਰਮੁੱਖੀ ਤੌਰ 'ਤੇ ਮੱਦਦ ਪਹੁੰਚਾਈ।

ਚੀਨ ਦੀ ਕਮਿਊਨਿਸਟ ਪਾਰਟੀ ਦੁਆਰਾ ਪ੍ਰਯੋਗਾਂ ਦੌਰਾਨ ਹੋਈਆਂ ਸਾਰੀਆਂ ਗਲਤੀਆਂ ਦਾ ਵਿਸ਼ਲੇਸ਼ਣ ਅਤੇ ਉਹਨਾਂ ਬਾਰੇ ਅੰਤਿਮ ਨਤੀਜਿਆਂ ਤੱਕ ਪਹੁੰਚਣਾ ਅੱਜ ਸੰਭਵ ਨਹੀਂ ਹੈ, ਪਰ ਸਾਡੀ ਸਮਝ 'ਚ ਕੁਝ ਅਜਿਹੀਆਂ ਗਲਤੀਆਂ ਜ਼ਰੂਰ ਰਹੀਆਂ ਹਨ ਜਿੰਨ੍ਹਾਂ ਨੇ ਪੂੰਜੀਵਾਦੀ ਮੁੜ ਬਹਾਲੀ ਦੀਆਂ ਹਾਲਤਾਂ ਤਿਆਰ ਕਰਨ ਵਿੱਚ ਮਦਦ ਪਹੁੰਚਾਈ। ਇਹਨਾਂ ਸਾਰੀਆਂ ਗਲਤੀਆਂ ਦੇ ਸਰੋਤਾਂ ਅਤੇ ਨਤੀਜਿਆਂ ਦੀ ਵਿਸਥਾਰ ਸਹਿਤ ਚਰਚਾ ਇਕ ਵੱਖਰੇ ਲੇਖ਼ ਦਾ ਵਿਸ਼ਾ ਹੈ। ਨਾਲ ਹੀ ਇਹਨਾਂ ਦੇ ਬਾਰੇ 'ਚ ਅੰਤਿਮ ਰੂਪ 'ਚ ਨਤੀਜਿਆਂ ਤੱਕ ਅੱਜ ਨਹੀਂ ਪਹੁੰਚਿਆ ਜਾ ਸਕਦਾ ਕਿਉਂਕਿ ਨਾਂ ਤਾਂ ਉਸ ਸਮੇਂ ਦੀਆਂ ਹਾਲਤਾਂ ਦੇ ਵਿਸਥਾਰਿਤ ਤੱਥ ਮੁੱਹਈਆ ਹਨ, ਨਾ ਹੀ ਵਿਕਸਿਤ ਪੱਧਰ ਦੇ ਸਮਾਜਿਕ ਪ੍ਰਯੋਗਾਂ ਦੇ ਤਜ਼ਰਬਿਆਂ 'ਚੋਂ ਲੰਘੇ ਬਿਨਾਂ ਉਹਨਾਂ ਬਾਰੇ ਕੋਈ ਅਨੁਮਾਨ ਲਾ ਸਕਣਾ ਸੰਭਵ ਹੈ। ਫਿਰ ਵੀ ਕੁੱਝ ਅਜਿਹੇ ਸਵਾਲ ਹਨ ਜਿਨ੍ਹਾਂ 'ਤੇ ਦੁਨੀਆਂ ਦੇ ਕਮਿਊਨਿਸਟ ਇਨਕਲਾਬੀਆਂ ਨੂੰ ਗੰਭੀਰਤਾ ਨਾਲ ਸੋਚਣਾ ਪਵੇਗਾ। ਅਸੀਂ ਸਿਰਫ਼ ਉਹਨਾਂ ਦਾ ਵਰਨਣ ਕਰਾਂਗੇ ਅਤੇ ਮੋਟੇ ਤੌਰ 'ਤੇ ਉਹਨਾਂ 'ਤੇ ਆਪਣੇ ਵਿੱਚਾਰ ਸੰਖੇਪ 'ਚ ਰੱਖਾਂਗੇ।

ਪੂਰੀ ਵਿਕਾਸ ਪ੍ਰਕ੍ਰਿਆ ਦੀ ਚਰਚਾ ਅਤੇ ਵਿਸ਼ਲੇਸ਼ਣ ਦੇ ਬਿਨਾਂ ਵਿਅਕਤੀਆਂ ਦੇ ਮੁਲਾਂਕਣ ਦੀ ਚੀਨੀ ਪਾਰਟੀ ਦੀ ਵਿਧੀ ਨੂੰ ਅਸੀਂ ਗਲਤ ਮੰਨਦੇ ਹਾਂ। ਦਵੰਦਵਾਦੀ-ਪ੍ਰਣਾਲੀ ਵਿਗਿਆਨ ਦਾ ਇਹ ਤਕਾਜ਼ਾ ਹੈ ਕਿ ਕਿਸੇ ਘਟਨਾ, ਜਾਂ ਵਿਅਕਤੀ ਦਾ ਮੁਲਾਂਕਣ ਉਸਦੀ ਪੂਰੀ ਇਤਿਹਾਸਿਕ ਵਿਕਾਸ ਪ੍ਰਕਿਰਿਆ ਦੇ ਨਾਲ ਪੇਸ਼ ਕੀਤਾ ਜਾਵੇ। ਪਲੈਖ਼ਾਨੋਵ ਜਾਂ ਕਾਊਟਸਕੀ ਦਾ ਮੁਲਾਂਕਣ ਲੈਨਿਨ ਇਸੇ ਢੰਗ ਨਾਲ ਪੇਸ਼ ਕਰਦੇ ਹਨ।

ਪਰ ਲਿਊ-ਸ਼ਾਓ-ਚੀ ਜਾਂ ਲਿਨ ਪਿਆਓ ਦੇ ਮੁਲਾਂਕਣ ਜਾਂ ਚੀਨੀ ਪਾਰਟੀ ਦੁਆਰਾ ਪੇਸ਼ ਹੋਰ ਮੁਲਾਂਕਣ ਵਿਧੀਆਂ ਵਿੱਚ ਇਸ ਪਹੁੰਚ ਦੀ ਅਣਹੋਂਦ ਦਿਖਾਈ ਦਿੰਦੀ ਹੈ।

ਨੌਵੀਂ ਕਾਂਗਰਸ ਵਿੱਚ ਪਾਸ ਪਾਰਟੀ ਦੇ ਸੰਵਿਧਾਨ ਵਿੱਚ ਅਸੀਂ ਲਿਨ-ਪਿਆਓ ਨੂੰ ਮਾਓ ਦਾ ਯੋਗ-ਉਤਰਾਧਿਕਾਰੀ ਐਲਾਨੇ ਜਾਣ ਦੇ ਫੈਸਲੇ ਨੂੰ ਗਲਤ ਮੰਨਦੇ ਹਾਂ। ਕਿਸੇ ਵੀ ਵਿਅਕਤੀ ਨੂੰ ਉਤਰਾਧਿਕਾਰੀ ਐਲਾਨਿਆ ਜਾਣਾ ਮਾਰਕਸਵਾਦ-ਲੈਨਿਨਵਾਦ ਦੇ ਅਸੂਲਾਂ ਦੇ ਨਾਲ ਮੇਲ ਨਹੀਂ ਖਾਂਦਾ।

ਚੀਨ ਦੀ ਪਾਰਟੀ ਦਾ ਵਰਨਣ ਪਾਰਟੀ ਦਸਤਾਵੇਜ਼ਾਂ ਅਤੇ ਲੇਖਾਂ ਵਿੱਚ ਕਈ ਵਾਰ "ਮਹਾਨ ਗੌਰਵਸ਼ਾਲੀ ਅਤੇ ਸਹੀ ਚੀਨੀ ਕਮਿਊਨਿਸਟ ਪਾਰਟੀ" ਕਹਿ ਕੇ ਕੀਤਾ ਗਿਆ ਹੈ। ਉਸ ਨੂੰ ਮਹਾਨ ਅਤੇ ਗੌਰਵਸ਼ਾਲੀ ਕਹਿਣਾ ਇਕ ਗੱਲ ਹੈ, ਪਰ ਕਿਸੇ ਵੀ ਪਾਰਟੀ ਨੂੰ ਸਹੀ ਐਲਾਨ ਦੇਣਾ ਗੈਰ ਦਵੰਦਆਤਮਕ ਪਹੁੰਚ ਅਤੇ ਵਿੱਚਾਰਵਾਦੀ ਦ੍ਰਿਸ਼ਟੀਕੋਣ ਦਾ ਲੱਛਣ ਹੈ।

ਇਕ ਖਾਸ ਦੌਰ ਵਿੱਚ ਸੋਵੀਅਤ ਸਮਾਜਿਕ ਸਾਮਰਾਜ ਦੇ ਵਿਰੁੱਧ ਆਪਣੇ ਸੰਘਰਸ਼ ਵਿੱਚ ਹਮੇਸ਼ਾ ਸਹੀ ਹੁੰਦੇ ਹੋਏ ਵੀ ਅਲੱਗ-ਅਲੱਗ ਦੇਸ਼ਾਂ 'ਚ ਚਲ ਰਹੇ ਸੰਘਰਸ਼ਾਂ ਵਿੱਚ ਉਥੋਂ ਦੀ ਮੁੱਖ ਵਿਰੋਧਤਾਈ ਅਤੇ ਸੰਪੂਰਨ ਸਥਿਤੀ ਦੀ ਗਲਤ ਪੇਸ਼ਕਾਰੀ ਕਾਰਨ ਅਤੇ ਸੋਵੀਅਤ ਸਾਮਰਾਜਵਾਦ ਦੇ ਹਮਲਾਵਰ ਹੋਣ ਨੂੰ ਬਹੁਤ ਵਧਾ ਚੜ੍ਹਾ ਕੇ ਅੰਗਣ ਦੇ ਕਾਰਨ ਵੀ ਚੀਨੀ ਲੀਡਰਸ਼ਿਪ ਤੋਂ ਕੁੱਝ ਭੁੱਲਾਂ ਹੋਈਆਂ। ਇਸ ਵਿੱਚ ਖਾਸ ਤੌਰ 'ਤੇ ਉਸ ਦੌਰ ਵਿੱਚ ਅਮਰੀਕੀ ਸਾਮਰਾਜਵਾਦ ਦੇ ਪ੍ਰਤੀ ਨਰਮੀ ਵਰਤਣ ਦੀ ਭੁੱਲ ਨੂੰ ਰੇਖਾਂਕਿਤ ਕੀਤਾ ਜਾ ਸਕਦਾ ਹੈ।

ਕੌਮਾਂਤਰੀ ਹਾਲਤਾਂ ਨੂੰ ਅੰਗਦੇ ਹੋਏ ਦੂਜੀ ਸੰਸਾਰ ਜੰਗ ਦੇ ਸਮੇਂ ਨੂੰ "ਸਾਮਰਾਜਵਾਦ ਦੇ ਪੂਰਨ ਨਾਸ਼ ਅਤੇ ਮਜ਼ਦੂਰ ਇਨਕਲਾਬਾਂ ਦਾ ਯੁੱਗ" (Era of total collappse of Imperialism and Proletarian Revolutions) ਦੇ ਰੂਪ 'ਚ ਪੇਸ਼ ਕਰਨਾ ਵੀ ਅਸੀਂ ਗਲਤ ਮੰਨਦੇ ਹਾਂ। ਸੰਸਾਰ ਹਾਲਤਾਂ ਦੇ ਬਾਅਦ ਦੇ ਵਿਕਾਸ ਨੇ ਵੀ ਇਸ ਪੇਸ਼ਕਾਰੀ ਨੂੰ ਗਲਤ ਸਿੱਧ ਕੀਤਾ ਹੈ। ਸਾਡੀ ਇਹ ਧਾਰਨਾ ਹੈ ਕਿ ਦੂਜੀ ਸੰਸਾਰ ਜੰਗ ਦੇ ਸਮੇਂ ਵਿੱਚ ਕੁੱਝ ਅਤਿਅੰਤ ਮਹੱਤਵਪੂਰਨ ਬੁਨਿਆਦੀ ਬਦਲਾਅ, ਸਾਮਰਾਜਵਾਦ ਦੀਆਂ ਕੁੱਝ ਮਹੱਤਵਪੂਰਨ ਹਾਰਾਂ ਅਤੇ ਗੰਭੀਰ ਅੰਦਰੂਨੀ ਸੰਕਟਾਂ ਦੇ ਨਵੇਂ ਦੌਰ ਦੀ ਸ਼ੁਰੂਆਤ ਦੇ ਬਾਵਜੂਦ ਅਸੀਂ ਹੁਣ ਵੀ ਸਾਮਰਾਜਵਾਦ ਅਤੇ ਮਜ਼ਦੂਰ ਇਨਕਲਾਬਾਂ ਦੇ ਯੁੱਗ 'ਚ ਜੀ ਰਹੇ ਹਾਂ, ਜਿਵੇਂ ਕਿ ਲੈਨਿਨ ਨੇ ਇਸ ਨੂੰ ਪੇਸ਼ ਕੀਤਾ ਸੀ। ਇਸ ਨੂੰ ਸਾਮਰਾਜਵਾਦ ਦੇ ਪੂਰਨ ਖਾਤਮੇ ਦੇ ਇਕ ਨਵੇਂ ਯੁੱਗ ਦੇ ਰੂਪ 'ਚ ਪੇਸ਼ ਕਰਨਾ ਸਹੀ ਨਹੀਂ ਹੈ।

ਲੈਨਿਨ ਨੇ ਪੈਰਿਸ ਕਮਿਊਨ ਦੇ ਮਾਡਲ ਨੂੰ ਮਜ਼ਦੂਰ ਰਾਜ ਦੇ ਆਦਰਸ਼ ਦੇ ਰੂਪ 'ਚ ਪੇਸ਼ ਕਰਦੇ ਹੋਏ ਲਗਾਤਾਰ ਇਸ ਗੱਲ ਤੇ ਜ਼ੋਰ ਦਿੱਤਾ ਸੀ ਕਿ ਇਕ ਕੇਂਦਰੀਕ੍ਰਿਤ ਢਾਂਚਾ ਮਜ਼ਦੂਰ ਰਾਜ ਦਾ ਆਦਰਸ਼ ਰੂਪ ਨਹੀਂ ਹੋ ਸਕਦਾ। ਇਨ੍ਹਾਂ ਅਰਥਾਂ 'ਚ ਏਂਗਲਜ਼ ਦਾ ਇਹ ਕਹਿਣਾ ਬਿਲਕੁਲ ਠੀਕ ਸੀ ਕਿ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਸਖ਼ਤ ਸ਼ਾਬਦਿਕ ਅਰਥਾਂ 'ਚ ਰਾਜ ਨਹੀਂ ਹੁੰਦਾ। ਲੈਨਿਨ ਨੇ ਵੀ ਮਜ਼ਦੂਰ ਰਾਜ ਵਿੱਚ ਅ-ਰਾਜ (no state)

ਦੇ ਤੱਤ ਦੀ ਹੋਂਦ ਨੂੰ ਰੇਖਾਂਕਿਤ ਕੀਤਾ ਸੀ। ਇਸ ਲਈ ਲੈਨਿਨ ਦਾ ਜ਼ੋਰ ਲਗਾਤਾਰ ਇਸ ਗੱਲ 'ਤੇ ਰਿਹਾ ਕਿ ਫੈਸਲੇ ਅਤੇ ਰਾਜ ਦੇ ਹੋਰ ਕੰਮਾਂ ਦੀ ਪ੍ਰਕਿਰਿਆ ਵਿੱਚ ਜ਼ਿਆਦਾਤਰ ਸੰਭਵ ਸੀਮਾ ਤੱਕ ਵਿਆਪਕ ਮਿਹਨਤਕਸ਼ ਲੋਕਾਈ ਦੀ ਹਿੱਸੇਦਾਰੀ ਹੋਣੀ ਚਾਹੀਦੀ ਹੈ ਅਤੇ ਪਾਰਟੀ ਦੀ ਭੂਮਿਕਾ ਵੱਧ ਤੋਂ ਵੱਧ ਇਕ ਸਿਆਸੀ ਰਾਹ-ਦਸੇਰੇ ਅਤੇ ਸਿਆਸੀ ਆਗੂ ਤਾਕਤ ਦੇ ਰੂਪ 'ਚ ਸੀਮਤ ਹੋਣੀ ਚਾਹੀਦੀ ਹੈ। ਵਿਆਪਕ ਜਨਤਾ ਦੀ ਚੇਤਨਾ ਉੱਨਤ ਹੁੰਦੇ ਜਾਣ ਦੇ ਨਾਲ ਹੀ ਸੁਚੇਤ ਯਤਨਾਂ ਦੁਆਰਾ ਉਸਦੀ ਪਹਿਲ ਕਦਮੀ ਅਤੇ ਸਿਰਜਣਾਤਮਕਤਾ ਨੂੰ ਸੰਸਥਾਗਤ ਰੂਪ ਦੇ ਕੇ ਮਜ਼ਦੂਰ ਸੱਤ੍ਹਾ ਦੇ ਵਿਆਪਕ ਆਧਾਰ ਦਾ ਨਿਰਮਾਣ ਕੀਤਾ ਜਾਣਾ ਚਾਹੀਦਾ ਹੈ। ਅਜਿਹਾ ਕਰਕੇ ਹੀ ਸੋਵੀਅਤ ਰੂਸ ਵਿੱਚ ਉਸ ਸਮੇਂ ਕਾਇਮ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਵਿੱਚ ਨਿਹਿਤ ਬੁਰਜੂਆ ਬੁਰਾਈਆਂ ਅਤੇ ਨੌਕਰਸ਼ਾਹਾਨਾ ਰੁਝਾਨਾਂ ਦਾ ਲੜੀਬੱਧ ਖਾਤਮਾ ਕੀਤਾ ਜਾ ਸਕਦਾ ਸੀ। ਇਸੇ ਉਦੇਸ਼ ਨੂੰ ਧਿਆਨ ਵਿੱਚ ਰੱਖ ਕੇ ਲੈਨਿਨ ਸੋਵੀਅਤਾਂ ਨੂੰ ਪੈਰਿਸ ਕਮਿਊਨ ਦੇ ਇਕ ਨਵੇਂ ਸੰਸਕਰਣ ਦੇ ਰੂਪ ਵਿੱਚ ਦੇਖਦੇ ਸਨ ਅਤੇ ਉਸ ਨੂੰ ਫ਼ੈਸਲੇ ਅਤੇ ਨੀਤੀ ਨਿਰਧਾਰਨ ਦੀ ਜ਼ਿਆਦਾ ਤੋਂ ਜ਼ਿਆਦਾ ਤਾਕਤ ਦੇਣ ਅਤੇ ਮਜ਼ਦੂਰ ਸੱਤ੍ਹਾ ਦੀ ਬੁਨਿਆਦੀ ਇਕਾਈ ਦੇ ਰੂਪ ਵਿੱਚ ਢਾਲਣ ਦੇ ਹੱਕ ਵਿੱਚ ਸਨ, ਜਿਥੇ ਜਨਤਾ ਪ੍ਰਤੱਖ ਰੂਪ 'ਚ ਸ਼ਾਸਨ ਆਪਣੇ ਹੱਥਾਂ 'ਚ ਕ੍ਰਮਵਾਰ ਤਰੀਕੇ ਨਾਲ ਜ਼ਿਆਦਾ ਤੋਂ ਜ਼ਿਆਦਾ ਹੱਦ ਤੱਕ ਲੈਂਦੀ ਚਲੀ ਜਾਵੇ ਅਤੇ ਲੈਨਿਨ ਦੀ ਇਹ ਪਹੁੰਚ ਸਿਰਫ਼ ਸੋਵੀਅਤਾਂ ਦੇ ਮਾਮਲੇ ਤੱਕ ਹੀ ਸੀਮਤ ਨਹੀਂ ਸੀ। ਉਹਨਾਂ ਨੇ ਤਾਂ ਇੱਥੋਂ ਤੱਕ ਕਿਹਾ ਕਿ ਮਜ਼ਦੂਰ ਜਮਾਤ ਦੀ ਸੱਤ੍ਹਾ ਪੂਰੀ ਤਰ੍ਹਾਂ ਕਾਇਮ ਹੋ ਜਾਣ ਦੇ ਬਾਅਦ ਰੱਖਿਆ ਅਤੇ ਵਿਦੇਸ਼ੀ ਮਾਮਲਿਆਂ ਦੇ ਕੁੱਝ ਮਹੱਤਵਪੂਰਨ ਪੱਖਾਂ ਨੂੰ ਛੱਡ ਕੇ ਸਾਰੇ ਵਿਸ਼ਿਆਂ ਨੂੰ ਜਨਤਾ ਵਿੱਚ ਖੁੱਲਾ ਕਰ ਦੇਣਾ ਚਾਹੀਦਾ ਹੈ। ਫੈਸਲੇ ਦੀ ਪ੍ਰਕਿਰਿਆ ਵਿੱਚ ਵਿਆਪਕ ਜਨਤਾ ਦੀ ਪੂਰਨ ਹਿੱਸੇਦਾਰੀ ਅਤੇ ਪੂਰਨ ਜਮਹੂਰੀਅਤ ਦਾ ਸਹੀ ਰੂਪ ਸਿਰਫ਼ ਤਾਂ ਹੀ ਮੂਰਤੀਮਾਨ ਹੋ ਸਕਦਾ ਸੀ।

ਇਹ ਇਕ ਧਿਆਨ ਦੇਣ ਯੋਗ ਸਵਾਲ ਹੈ ਕਿ ਆਖਿਰ ਕਿਓਂ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਦੌਰ ਤੱਕ ਪਹੁੰਚ ਜਾਣ ਦੇ ਬਾਅਦ ਵੀ ਫ਼ੈਸਲੇ ਦੀ ਪ੍ਰਕ੍ਰਿਆ ਵਿੱਚ ਜਨਤਾ ਦੀ ਇਸ ਪੱਧਰ ਤੱਕ ਦੀ ਹਿੱਸੇਦਾਰੀ ਦੇ ਉਦੇਸ਼ ਨੂੰ ਚੀਨ ਵਿੱਚ ਅਮਲੀ ਜਾਮਾ ਨਹੀਂ ਪਹਿਨਾਇਆ ਜਾ ਸਕਿਆ? ਰੱਖਿਆ 'ਤੇ ਵਿਦੇਸ਼ ਮਾਮਲਿਆਂ ਦੇ ਕੁੱਝ ਮਹੱਤਵਪੂਰਨ ਪੱਖਾਂ ਨੂੰ ਛੱਡ ਕੇ ਹੋਰ ਸਾਰੇ ਮਾਮਲਿਆਂ 'ਤੇ ਬਹਿਸ ਅਤੇ ਫ਼ੈਸਲੇ ਦੀ ਪ੍ਰਕ੍ਰਿਆ ਨੂੰ ਪੂਰੀ ਜਨਤਾ ਵਿੱਚ ਖੁੱਲਾ ਕਰਨ ਅਤੇ ਇਸ ਵਿੱਚ ਉਸਦੀ ਹਿੱਸੇਦਾਰੀ ਵਧਾਉਂਦੇ ਜਾਣ ਦਾ ਕੰਮ ਚੀਨ ਦੀ ਪਾਰਟੀ ਨੇ ਕਿਉਂ ਨਹੀਂ ਕੀਤਾ, ਇਹ ਇਕ ਵਿੱਚਾਰਨਯੋਗ ਸਵਾਲ ਹੈ। ਪਰ ਇੰਨਾ ਤੈਅ ਹੈ ਕਿ ਅਜਿਹਾ ਨਾ ਕਰਨ ਦੇ ਨਤੀਜੇ ਸਮਾਜਵਾਦ ਦੇ ਪ੍ਰਤੀਕੂਲ ਸਿੱਧ ਹੋਏ।

ਲੈਨਿਨ ਨੇ ਜਿਸ ਤਰ੍ਹਾਂ ਪੈਰਿਸ ਕਮਿਊਨ ਦੇ ਦੌਰਾਨ ਸਥਾਪਿਤ ਕਮਿਊਨਾਂ ਦੇ ਮਾਡਲ ਤੋਂ ਸੋਵੀਅਤਾਂ ਦੀ ਇਤਿਹਾਸਿਕ ਹੂ-ਬਹੂ ਪੇਸ਼ਕਾਰੀ ਕੀਤੀ ਸੀ, ਉਵੇਂ ਹੀ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਦੌਰਾਨ ਸਥਾਪਿਤ ਇਨਕਲਾਬੀ ਕਮੇਟੀਆਂ ਨੂੰ

ਵੀ ਕਮਿਊਨਾਂ ਦੇ ਮਾਡਲ 'ਤੇ ਹੀ ਕਾਇਮ ਕੀਤਾ ਗਿਆ ਸੀ। ਸੱਭਿਆਚਾਰਕ ਇਨਕਲਾਬ ਦੌਰਾਨ ਪੈਰਿਸ ਕਮਿਊਨ ਦੇ ਮਾਡਲ ਨੂੰ ਵਿਆਪਕ ਰੂਪ ਨਾਲ ਅਤੇ ਜ਼ੋਰ ਦੇ ਕੇ ਇਕ ਆਦਰਸ਼ ਦੇ ਰੂਪ 'ਚ ਪ੍ਰਚਾਰਿਤ ਕੀਤਾ ਗਿਆ ਸੀ ਅਤੇ ਇਹ ਇੱਕ ਦਮ ਸਹੀ ਸੀ, ਕਿਉਂਕਿ ਪੂੰਜੀਵਾਦੀ ਮੁੜ ਬਹਾਲੀ ਨੂੰ ਰੋਕਣ ਦਾ ਇਕੋ-ਇਕ ਕਾਰਗਰ ਢੰਗ ਸ਼ਾਸਨ ਅਤੇ ਫ਼ੈਸਲੇ ਦੀ ਪ੍ਰਕ੍ਰਿਆ ਵਿੱਚ ਜਨਤਾ ਦੀ ਪ੍ਰਤੱਖ ਹਿੱਸੇਦਾਰੀ ਜ਼ਿਆਦਾ ਤੋਂ ਜ਼ਿਆਦਾ ਕਾਇਮ ਕਰਕੇ ਮਜ਼ਦੂਰ ਰਾਜ ਦੇ ਆਧਾਰਾਂ ਨੂੰ ਵਿਸਥਾਰਿਤ ਕਰਨਾ ਹੀ ਹੋ ਸਕਦਾ ਸੀ। ਸੱਭਿਆਚਾਰਕ ਇਨਕਲਾਬ ਦੇ ਆਰੰਭਿਕ ਦੌਰ ਵਿੱਚ ਇਨਕਲਾਬੀ ਕਮੇਟੀਆਂ ਦੀ ਭੂਮਿਕਾ ਇਸੇ ਰੂਪ 'ਚ ਬਣ ਰਹੀ ਸੀ, ਪਰ ਬਾਅਦ 'ਚ ਉਹਨਾਂ ਨੂੰ ਕਾਨੂੰਨੀ ਮਾਨਤਾ ਦੇ ਕੇ ਸਰਕਾਰ ਦੀ ਮਾਤਹਿਤ ਸੰਸਥਾ ਵਿੱਚ ਰੁਪਾਂਤਰਿਤ ਕਰ ਦਿੱਤਾ ਗਿਆ, ਜੋ ਮੂਲ ਟੀਚੇ ਤੋਂ ਸਪੱਸ਼ਟ ਰੂਪ ਵਿੱਚ ਭਟਕਣਾ ਸੀ। ਇਨਕਲਾਬੀ ਕਮੇਟੀਆਂ ਨੂੰ ਹੌਲੀ-ਹੌਲੀ ਸਰਕਾਰ ਦੀਆਂ ਜ਼ਿੰਮੇਵਾਰੀਆਂ ਦਿੱਤੀਆਂ ਜਾਣੀਆਂ ਸਨ ਅਤੇ ਇਸ ਤਰ੍ਹਾਂ ਮਜ਼ਦੂਰ ਰਾਜਸੱਤ੍ਹਾ ਦੇ ਇਕ ਅਹਿਮ ਅੰਗ ਦੇ ਰੂਪ ਵਿੱਚ ਇਹਨਾਂ ਨੇ ਸਰਕਾਰ ਦੁਆਰਾ ਮਾਨਤਾ ਪ੍ਰਾਪਤ ਸੰਸਥਾ ਦੇ ਰੂਪ ਵਿੱਚ ਬਦਲਣ ਦੇ ਬਾਅਦ ਇਹ ਕਮੇਟੀਆਂ ਨੀਤੀ ਨਿਰਧਾਰਕ ਸੰਸਥਾ ਦੀ ਬਜਾਇ ਲੋਕ-ਸੰਪਰਕ ਮੰਚ ਬਣ ਕੇ ਰਹਿ ਗਈਆਂ। ਇਸ ਦਾ ਭਰਪੂਰ ਲਾਭ ਮੌਕਾ ਮਿਲਦੇ ਹੀ ਪੂੰਜੀਵਾਦੀ ਰਾਹੀਆਂ ਨੇ ਉਠਾਇਆ। ਉਲਟ ਇਨਕਲਾਬੀ ਰਾਜ ਪਲਟੇ ਦੇ ਬਾਅਦ ਡੇਂਗ-ਸਿਆਓ-ਪਿੰਗ ਨੇ ਪਹਿਲਾ ਮੌਕਾ ਮਿਲਦੇ ਹੀ ਇਨਕਲਾਬੀ ਕਮੇਟੀਆਂ ਨੂੰ ਗੈਰ ਕਾਨੂੰਨੀ ਕਰਾਰ ਦੇ ਦਿੱਤਾ। ਜੇਕਰ ਇਹ ਕਮੇਟੀਆਂ ਸਰਕਾਰ ਦੀਆਂ ਮਾਤਹਿਤ ਸੰਸਥਾਵਾਂ ਨਾ ਬਣਾ ਦਿੱਤੀਆਂ ਗਈਆਂ ਹੁੰਦੀਆਂ ਤਾਂ ਇਹ ਕੰਮ ਮੁਸ਼ਕਿਲ ਹੁੰਦਾ, ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦਾ ਆਧਾਰ ਵਿਆਪਕ ਹੋਣ ਦੇ ਕਾਰਨ ਜਮਾਤੀ ਤਾਕਤਾਂ ਦਾ ਸੰਤੁਲਨ ਬੁਰਜੂਆ ਤਾਕਤਾਂ ਦੇ ਇਸ ਹੱਦ ਤੱਕ ਅਨੁਕੂਲ ਨਾ ਹੁੰਦਾ ਅਤੇ ਪੂੰਜੀਵਾਦੀਆਂ ਲਈ ਉਲਟ-ਇਨਕਲਾਬੀ ਰਾਜਪਲਟਾ ਮੁਕਾਬਲਤਨ ਜ਼ਿਆਦਾ ਮੁਸ਼ਕਿਲ ਹੁੰਦਾ, ਜਾਂ ਹੋ ਸਕਦਾ ਹੈ ਕਿ ਅਸੰਭਵ ਵੀ ਹੁੰਦਾ। ਉਂਝ ਇਹ ਵਿਸ਼ਾ ਵਿਸਥਾਰ ਅਤੇ ਡੂੰਘੀ ਚਰਚਾ ਦੀ ਮੰਗ ਕਰਦਾ ਹੈ, ਪਰ ਕੁੱਲ ਮਿਲਾ ਕੇ ਸਾਡੀ ਰਾਇ ਇਹ ਹੈ ਕਿ ਮਿਹਨਤਕਸ਼ਾਂ ਨੂੰ ਪ੍ਰਤੱਖ ਰੂਪ ਵਿੱਚ ਸੱਤ੍ਹਾ ਸੌਂਪੇ ਜਾਣ, ਸ਼ਾਸਨ ਸਿੱਧਾ ਉਹਨਾਂ ਦੇ ਹੱਥਾਂ ਵਿੱਚ ਦੇਣ, ਨੀਤੀ ਨਿਰਧਾਰਿਕ ਅਤੇ ਫ਼ੈਸਲੇ ਦੀ ਪ੍ਰਕ੍ਰਿਆ ਵਿੱਚ ਉਹਨਾਂ ਦੀ ਹਿੱਸੇਦਾਰੀ ਵਧਾਉਣ ਅਤੇ ਇਸ ਤਰ੍ਹਾਂ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਆਧਾਰ ਨੂੰ ਵਿਆਪਕ ਬਣਾਉਣ ਦੇ ਪ੍ਰਯੋਗ ਵਿੱਚ ਚੀਨ ਦੀ ਪਾਰਟੀ ਦੀਆਂ ਕੁੱਝ ਸੀਮਾਵਾਂ ਅਤੇ ਅਸਫ਼ਲਤਾਵਾਂ ਰਹੀਆਂ ਹਨ। ਜੇਕਰ ਅਜਿਹਾ ਹੋਇਆ ਹੁੰਦਾ ਅਤੇ ਪੈਰਿਸ ਕਮਿਊਨ ਦੇ ਆਦਰਸ਼ਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਵਿਹਾਰ 'ਚ ਰੁਪਾਂਤਰਿਤ ਕੀਤਾ ਗਿਆ ਹੁੰਦਾ ਤਾਂ ਕੇਂਦਰੀ ਕਮੇਟੀ ਸਹਿਤ ਹੋਰ ਉਪਰਲੀਆਂ ਕਮੇਟੀਆਂ 'ਚ ਬੈਠੇ ਹੋਏ ਰਾਜ ਦੇ ਅਹਿਮ ਅਹੁਦਿਆਂ 'ਤੇ ਬੈਠੇ ਮੁੱਠੀ ਭਰ ਪੂੰਜੀਵਾਦੀ ਰਾਹੀਆਂ ਦੁਆਰਾ ਛਲ, ਸਾਜਿਸ਼ ਅਤੇ ਫਿਰ ਰਾਜ ਪਲਟਾ ਇੰਨਾ ਆਸਾਨ ਨਾ ਹੁੰਦਾ।

ਅਸੀਂ ਇਕ ਵਾਰ ਫਿਰ ਇਹ ਸਪੱਸ਼ਟ ਕਰ ਦੇਈਏ ਕਿ ਰੂਸ ਅਤੇ ਚੀਨ ਦੇ ਸਮਾਜਵਾਦੀ ਪ੍ਰਯੋਗਾਂ ਦੀਆਂ ਹਾਂ ਪੱਖੀ ਅਤੇ ਨਾਂਹ ਪੱਖੀ ਸਿੱਖਿਆਵਾਂ ਦੇ ਅਧਿਐਨ ਅਤੇ ਉਹਨਾਂ

ਦੀਆਂ ਬਾਹਰਮੁੱਖੀ ਅਤੇ ਅੰਤਰਮੁੱਖੀ ਸੀਮਾਵਾਂ-ਸਮੱਸਿਆਵਾਂ ਦੇ ਵਿਸ਼ਲੇਸ਼ਣ ਦਾ ਸਾਡਾ ਇਹ ਯਤਨ ਫਿਲਹਾਲ ਇਕ ਦਮ ਸ਼ੁਰੂਆਤੀ ਕਿਹਾ ਜਾ ਸਕਦਾ ਹੈ। ਇਹਨਾਂ 'ਚੋਂ ਕੁੱਝ 'ਤੇ ਸਾਡੀ ਪੱਕੀ ਰਾਇ ਹੈ, ਕੁੱਝ 'ਤੇ ਅਜੇ ਘੱਟ ਵੱਧ ਇਕ ਸਮਝ ਬਣੀ ਹੈ ਜਾਂ ਬਣ ਰਹੀ ਹੈ ਅਤੇ ਕੁੱਝ ਮੁੱਦੇ ਫ਼ਿਲਹਾਲ ਸਾਡੇ ਸਾਹਮਣੇ ਵਿੱਚਾਰਨਯੋਗ ਸਵਾਲਾਂ ਦੇ ਰੂਪ 'ਚ ਖੜ੍ਹੇ ਹਨ। ਅਸੀਂ ਆਪਣੇ ਯਤਨਾਂ ਨਾਲ ਦੁਨੀਆਂ ਭਰ ਦੀਆਂ ਮਾਰਕਸਵਾਦੀ-ਲੈਨਿਨਵਾਦੀ ਪਾਰਟੀਆਂ-ਜਥੇਬੰਦੀਆਂ-ਵਿਅਕਤੀਆਂ ਤੋਂ ਲਗਾਤਾਰ ਸਿੱਖਦੇ ਹੋਏ ਇਹਨਾਂ ਸਾਰੇ ਮੁੱਦਿਆਂ 'ਤੇ ਆਪਣੀ ਸਮਝਦਾਰੀ ਡੂੰਘੀ ਬਣਾਉਣ ਦੇ ਯਤਨ ਜਾਰੀ ਰੱਖਾਂਗੇ ਪਰ ਉੱਪਰ ਦੱਸੇ ਕਾਰਨਾਂ ਕਰਕੇ ਫਿਰ ਵੀ ਸਾਡੀਆਂ ਸੀਮਾਵਾਂ ਬਣੀਆਂ ਰਹਿਣਗੀਆਂ।

ਇਕ ਹੋਰ ਗੱਲ ਜੋ ਇਸ ਪੂਰਕ 'ਚ ਅਸੀਂ ਸਪੱਸ਼ਟ ਕਰ ਦੇਣੀ ਚਾਹੁੰਦੇ ਹਾਂ, ਉਹ ਇਹ ਕਿ ਰੂਸ, ਚੀਨ, ਪੂਰਬੀ ਯੂਰਪ ਜਾਂ ਪੂਰੀ ਦੁਨੀਆਂ 'ਚ ਕਿਤੇ ਵੀ ਜਾਰੀ ਜਮਾਤੀ ਸੰਘਰਸ਼ ਸੰਸਾਰ ਪੱਧਰ 'ਤੇ ਜਾਰੀ ਜਮਾਤੀ ਸੰਘਰਸ਼ ਨਾਲ ਨਿਸ਼ਚਿਤ ਤੌਰ 'ਤੇ ਜੁੜਿਆ ਹੋਇਆ ਹੈ ਅਤੇ ਦੋਵੇਂ ਇਕ ਦੂਸਰੇ ਨੂੰ ਇੰਨੇ ਡੂੰਘੇ ਰੂਪ 'ਚ ਪ੍ਰਭਾਵਿਤ ਕਰਦੇ ਹਨ ਕਿ ਇਹਨਾਂ ਨੂੰ ਅਲੱਗ ਕਰ ਕੇ ਨਹੀਂ ਦੇਖਿਆ ਜਾ ਸਕਦਾ। ਸਮਾਜਵਾਦੀ ਦੇਸ਼ਾਂ 'ਚ ਪੂੰਜੀਵਾਦੀ ਮੁੜ ਬਹਾਲੀ ਇਹਨਾਂ ਦੇਸ਼ਾਂ ਦੇ ਜਮਾਤੀ ਸੰਘਰਸ਼ ਅਤੇ ਅੰਦਰੂਨੀ ਜਮਾਤੀ ਤਾਕਤਾਂ ਦੇ ਸੰਤੁਲਨ ਵਿੱਚ ਬਦਲਾਅ ਦੇ ਫ਼ਲਸਰੂਪ ਹੋਈ ਹੈ, ਪਰ ਸੰਸਾਰ ਵਿਆਪੀ ਜਮਾਤੀ ਸੰਘਰਸ਼ ਦੀ ਅਤੇ ਸਾਮਰਾਜਵਾਦੀ ਤਾਕਤਾਂ ਦੀ ਮਦਦ ਸਾਜਿਸ਼ ਅਤੇ ਘੁਸਪੈਠ ਦੀ ਅਤੇ ਸੰਸਾਰ ਪੂੰਜੀਵਾਦੀ ਢਾਂਚੇ ਦੀ ਹਾਜ਼ਰੀ ਅਤੇ ਕੌਮਾਂਤਰੀ ਵਿੱਤੀ ਪੂੰਜੀ ਦੀ ਤਾਕਤ ਦੀ ਨਿਰਸੰਦੇਹ ਪਿੱਛਲ ਮੋੜੇ ਦੀ ਪ੍ਰਕ੍ਰਿਆ ਵਿੱਚ ਮਹੱਤਵਪੂਰਨ ਭੂਮਿਕਾ ਰਹੀ ਹੈ। ਕਿਰਤ ਅਤੇ ਪੂੰਜੀ ਵਿੱਚਲਾ ਸੰਘਰਸ਼ ਇਕ ਲਮਕਵਾਂ ਸੰਸਾਰ ਵਿਆਪੀ ਮਹਾਂਯੁੱਧ ਹੈ ਅਤੇ ਵੱਖ-ਵੱਖ ਦੇਸ਼ਾਂ 'ਚ ਹੋਣ ਵਾਲੇ ਇਨਕਲਾਬਾਂ ਅਤੇ ਉਹਨਾਂ ਦੀ ਹਾਰ ਇਸ ਸੰਸਾਰ ਵਿਆਪੀ ਮਹਾਂਯੁੱਧ ਵਿੱਚ ਸਿਰਫ਼ ਕੁੱਝ ਮੋਰਚਿਆਂ 'ਤੇ ਹੋਣ ਵਾਲੀਆਂ ਜਿੱਤਾਂ ਅਤੇ ਹਾਰਾਂ ਹਨ। ਇਸ ਪੂਰੇ ਵਿਸ਼ੇ ਦੀ ਚਰਚਾ ਸਿਰਫ਼ ਇਕ ਅਲੱਗ ਲੇਖ 'ਚ ਹੀ ਵਿਸਥਾਰ ਨਾਲ ਸੰਭਵ ਹੈ। ਇੱਥੇ ਇੰਨਾ ਵਰਨਣ ਅਸੀਂ ਇਸ ਮੁੱਦੇ 'ਤੇ ਸਿਰਫ਼ ਆਪਣੀ ਸਥਿਤੀ ਸਪੱਸ਼ਟ ਕਰਨ ਲਈ ਕੀਤਾ ਹੈ।

●●